

੧ਓ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥
ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥



# ਖ਼ਾਲਸਾ ਸਮਾਚਾਰ
# Khalsa Samachar

ਸੰਸਥਾਪਕ
ਭਾਈ ਸਾਹਿਬ ਭਾਈ ਵੀਰ ਸਿੰਘ
Founded by
BHAI VIR SINGH IN 1899 A.D.

ਸਪਤਾਹਿਕ/ਨਵੀਂ ਦਿੱਲੀ
ਸਥਾਪਤ 1899 ਈ.
www.bvsss.org
ਫ਼ੀ ਪਰਚਾ 5/-

ਅੰਕ ੩੫, ਜਿਲਦ ੨੨, ੫-੧੧ ਜੁਲਾਈ ੨੦੧੨, ੨੨ - ੨੮ ਹਾੜ ੨੦੬੯, ਨਾਨਕਸ਼ਾਹੀ ਸੰਮਤ ੫੪੪, ਸਾਲਾਨਾ ਚੰਦਾ ਦੇਸ਼ ੨੫੦/- ਵਿਦੇਸ਼ ੨੫੦੦/-
Issue 35, Volume 22, 5-11 July 2012, Yearly Subscription India 250/-, Abroad 2500/-

# ਗੁਰਮਤਿ ਨਾਮੁ

❖ ਭਾਈ ਸਾਹਿਬ ਭਾਈ ਵੀਰ ਸਿੰਘ

## 1. ਨਾਮ ਦਾ ਅਰਥ

ਨਾਮ : {ਸੰ:1 ਸੰਸਕ੍ਰਿਤ, ਨਾਮਨ੍, ਮ੍ਨਾ=ਅਭਜਾਸ ਤੋਂ। ਫ਼ਾਰਸੀ, ਨਾਮ}

1. ਕਿਸੇ ਵਸਤੂ ਦਾ ਨਾਉਂ, ਸੰਗਜਾ, ਨਾਮ। ਯਥਾ:-

**ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ।** {ਧਨਾ: ਨਾਮ-੨, ੬੯੩}

2. ਜਿਸ ਦਾ ਅਭਜਾਸ ਕੀਤਾ ਜਾਵੇ, ਪਰਮੇਸ਼ੁਰ ਦਾ ਨਾਮ। ਪਰਮੇਸਰ ਦੇ ਨਾਮ ਤੋਂ ਤਾਤਪਰਜ ਉਸ ਦੇ ਨਾਮ ਦਾ, ਉਸ ਦੇ ਗੁਣਾਂ ਦਾ ਧਿਆਨ ਧਰਕੇ ਅਭਜਾਸ ਕਰਨ ਤੋਂ ਹੈ, ਜਿਸ ਕਰਕੇ ਅੰਤਹਕਰਣ ਦੀ ਸ਼ੁਧੀ ਅਰ ਨਾਮ ਦੀ ਪ੍ਰਾਪਤੀ ਹੁੰਦੀ ਹੈ। ਜਿਹਬਾ ਦੇ ਉਚਾਰਨ ਤੋਂ ਨਾਮ ਵਿਚ ਅਭੇਦਤਾ ਤਕ ਦੇ ਸਾਰੇ ਅਭਜਾਸ ਨੂੰ ਨਾਮ ਕਹਿ ਦੇਂਦੇ ਹਨ। ਯਥਾ:- "ਬਰਨ ਸਹਿਤ ਜੋ ਜਾਪੈ ਨਾਮੁ॥"(੧੧੬੭) ਤਥਾ:-"ਨਾਮ ਤਤੁ ਸਭ ਹੀ ਸਿਰਿ ਜਾਪੈ॥"{ਸਿਧ; ਗੋ:- ੫੦, ੯੪੩} ਨਾਮ ਹੀ (ਕਲਿਯੁਗ ਵਿਚ ਤਰਨ ਲਈ) (ਤਤ=) ਸਾਰ ਵਸਤੂ ਰੂਪ ਸਾਰਿਆਂ ਤੋਂ ਸ਼ਿਰੋਮਣੀ ਜਾਣੀਦਾ ਹੈ।

3. ਗਜਾਨ ਸਰੂਪ। ਯਥਾ- 'ਸਤਿ ਨਾਮੁ'- (ਸਤਿ=) ਤ੍ਰੈ ਕਾਲ ਅਬਾਧ ਸਦਾ ਇਕ ਰਸ ਤੇ (ਨਾਮ=) ਗਜਾਨ ਸਰੂਪ ਹੈ। {ਸ੍ਰੀ ਗੁਰੂ ਗ੍ਰੰਥ ਕੋਸ਼,੭੧੧}

### ਗੁਰਬਾਣੀ ਵਿਚ ਨਾਮ

**ਨਾਮ :** ਇਸ ਦਾ ਸੰਸਕ੍ਰਿਤ ਰੂਪ ਹੈ 'ਨਾਮਨ੍'- ਧਾਤੂ ਹੈ 'ਮ੍ਨਾ'=ਯਾਦ ਰਖਣਾ, ਯਾਦ ਕਰਨਾ। 'ਨਾਮਨ੍'-ਤੋਂ ਪ੍ਰਾਕ੍ਰਿਤ ਤੇ ਪੰਜਾਬੀ ਰੂਪ ਹੈ 'ਨਾਮ'। ਇਸ ਦਾ ਫ਼ਾਰਸੀ ਰੂਪ ਬੀ ਨਾਮ ਹੀ ਹੈ ਤੇ ਅੰਗ੍ਰੇਜ਼ੀ ਰੂਪ ਨੇਮ (Name) ਹੈ। ਇਸ ਦਾ ਅਰਥ ਹੈ ਜਿਸ ਪਦ ਕਰਕੇ ਕਿਸੇ ਨੂੰ ਹੋਰਨਾਂ ਤੋਂ ਵਿਸ਼ੇਸ਼ਤਾ ਦੇ ਕੇ ਸੱਦਿਆ ਜਾਏ ਯਾ ਆਪਣੇ ਆਪ ਨੂੰ ਉਸ ਨਾਲ ਸੰਬੰਧਤ ਕਰਨੇ ਹਿਤ ਉਸ ਨੂੰ ਸੰਬੋਧਿਤ ਕੀਤਾ ਜਾਏ, ਉਹ ਨਾਮ ਹੈ। ਕਿਸੇ ਵਸਤੂ ਦਾ ਵਾਚਕ ਪਦ ਜੋ ਅਰਥ ਦਾ ਲਖਾਯਕ ਹੋਵੇ, ਯਥਾ:-

**ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ॥** {ਧਨਾਸਰੀ, ੬੯੩}

2. ਗੁਰਬਾਣੀ ਵਿਚ 'ਨਾਮ' ਨੂੰ 'ਨਾਉ', 'ਨਾਵ', 'ਨਾਇ' ਰੂਪਾਂ ਵਿਚ ਵੀ ਲਿਖਿਆ ਹੈ, ਯਥਾ:-"ਨਾਉ ਤੇਰਾ ਨਿਰੰਕਾਰ ਹੈ॥" {ਵਾਰ ਆਸਾ ਮ:੧,੪੬੫}

**ਨਾਵੈ ਅੰਦਰਿ ਹਉ ਵਸਾਂ...॥**
{ਸਿਰੀ ਰਾਗੁ ਮ:੧, ੫੫}

**ਸਾਚਾ ਸਾਹਿਬੁ ਸਾਚੁ ਨਾਇ...॥**
{ਜਪੁਜੀ,ਪੰ.੨}

3. ਗੁਰਬਾਣੀ ਵਿਚ ਇਹ ਪਦ ਵਿਸ਼ੇਸ਼ ਕਰਕੇ, 'ਪਰਮੇਸ਼ਰ ਦੇ ਨਾਮ' ਦਾ ਵਾਚਕ ਹੋ ਕੇ ਆਯਾ ਹੈ...। ਯਥਾ-

**ਨਾਮ ਤਤੁ ਸਭ ਹੀ ਸਿਰਿ ਜਾਪੈ॥**
{ਰਾਮਕਲੀ ਮ:੧ ਸਿਧ ਗੋਸਟਿ-੫੦, ੯੪੩}

ਪਰਮੇਸ਼ਰ ਦਾ ਨਾਮ ਹੀ ਸਾਰ ਵਸਤੂ ਤੇ ਸਭ ਤੋਂ ਸ਼ਿਰੋਮਣੀ ਜਾਣੀਦਾ ਹੈ।...

4. ਅਕਾਲ ਪੁਰਖ ਆਪ 'ਸਤਜ' ਹੈ। ਮਾਨੁਖ ਸਰੀਰ ਵਿਚ ਜੋ ਸ਼ੁਧ ਚੇਤਨ ਹੈ ਉਹ ਉਸੇ ਦੀ ਅੰਸ਼ ਹੈ:-"ਕਹੁ ਕਬੀਰ ਇਹੁ ਰਾਮ ਕੀ ਅੰਸੁ॥"{ਗੌਂਡ ਕਬੀਰ ਜੀ, ਪੰ. ੮੭੧}

ਜੈਸੇ ਉਹ ਅੰਸ਼ੀ-ਪਰਮਾਤਮਾਂ-ਆਪ ਅਮਰ, ਅਰਥਾਤ ਅਮਿਟ ਹੈ, ਤਿਵੇਂ ਇਹ ਅੰਸ਼ ਅਮਿਟ ਅਰਥਾਤ ਅਮਰ ਹੈ। 'ਸਤਯ' ਅੰਸ਼ੀ ਦੀ ਅੰਸ਼ ਸਤਜ ਹੈ, 'ਨਾਮ' ਗੁਰਬਾਣੀ ਅਨੁਸਾਰ ਦੋਹਾਂ ਦਾ ਮੇਲਣ-ਹਾਰ, ਅਰਥਾਤ, ਦੋਹਾਂ ਦੇ ਵਿਚਾਲੇ ਮੇਲਣਹਾਰ ਸਤਜਾ ਹੈ। ਦੋ ਸਤਜ ਵਸਤੂਆਂ ਦੀ ਮੇਲਣ-ਹਾਰ ਵਸਤੂ ਸਤਜ ਦੇ ਸਿਵਾ ਹੋਰ ਕੀਹ ਹੋ ਸਕਦੀ ਹੈ? ਗੁਰਬਾਣੀ ਅਨੁਸਾਰ ਵਾਹਿਗੁਰੂ ਜੀ ਆਖਦੇ ਹਨ ਕਿ ਨਾਮ ਦੇ ਵਿਚ ਆਪ ਵਸਦਾ ਹਾਂ-

**ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ॥** {ਅਸਟਪਦੀ-੪, ਪੰ. ੫੫}

ਫਿਰ ਗੁਰੂ ਜੀ ਨੇ ਫੁਰਮਾਇਆ ਹੈ:-

**ਹਰਿ ਸਿਮਰਨ ਮਹਿ ਆਪਿ ਨਿਰੰਕਾਰਾ॥**
{ਸੁਖਮਨੀ, ਪੰ. ੨੬੩}

5. ਜਿਸ ਤਰ੍ਹਾਂ ਗੁਰਬਾਣੀ ਨੇ ਨਿਰੰਕਾਰ ਨੂੰ ਨਿਰੰਜਣ, ਅਗੰਮ, ਅਗੋਚਰ ਤੇ ਅਲਖ ਆਦਿ ਵਿਸ਼ੇਸ਼ਣਾਂ ਨਾਲ ਯਾਦ ਕੀਤਾ ਹੈ, ਇਸੀ ਤਰ੍ਹਾਂ 'ਨਾਮ' ਨੂੰ ਭੀ ਕੀਤਾ ਹੈ, ਯਥਾ:-

**ਨਾਮੁ ਨਿਰੰਜਨੁ ਅਗਮੁ ਅਗੋਚਰੁ ਸਤਿਗੁਰਿ ਦੀਆ ਬੁਝਾਏ॥** {ਅੰਕ ੫੮੫}

ਫੇਰ ਫੁਰਮਾਇਆ ਹੈ:-

**ਨਾਮੁ ਨਿਰੰਜਨ ਅਲਖੁ ਹੈ ਕਿਉ ਲਖਿਆ ਜਾਈ॥ ਨਾਮੁ ਨਿਰੰਜਨ ਨਾਲਿ ਹੈ ਕਿਉ ਪਾਈਐ ਭਾਈ॥ ਨਾਮੁ ਨਿਰੰਜਨ ਵਰਤਦਾ**

ਇਸ ਅੰਕ ਵਿਚ

**ਰਵਿਆ ਸਭ ਠਾਂਈ॥ ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ॥** {ਅੰਕ ੧੨੪੨}

ਪਹਿਲੀ ਤੁਕ ਵਿਚ ਕਿਹਾ ਸੀ ਨਾਮ ਨਿਰੰਜਨ ਹੈ, ਅਗਮ ਹੈ, ਅਗੋਚਰ ਹੈ। ਇਨ੍ਹਾਂ ਤੁਕਾਂ ਵਿਚ ਦਸਿਆ ਹੈ ਕਿ ਨਿਰੰਜਨ ਦਾ ਨਾਮ ਪਰਮਾਤਮ ਦੇਵ ਦੀ ਤਰ੍ਹਾਂ ਅਲੱਖ ਹੈ, ਫੇਰ ਉਹ ਸਭ ਥਾਂ ਪਰਮਾਤਮਾ ਦੀ ਤਰ੍ਹਾਂ ਵਿਆਪਕ ਹੈ, ਇਕ- ਦੇਸੀ ਨਹੀਂ। ਵਿਆਪਕ ਹੋਣ ਕਰਕੇ ਸਭ ਦੇ ਨਾਲ ਹੈ। ਫੇਰ ਉਹ ਵਿਆਪਕ ਹੋਣ ਕਰਕੇ ਸਭ ਦੇ ਹਿਰਦੇ ਵਿਚ ਹੈ, ਜੋ ਪੂਰਾ ਗੁਰੂ ਜਗਜਾਸੂ ਦੇ ਹਿਰਦੇ ਵਿਚ ਵਸ ਰਿਹਾ ਦਿਖਾ ਦੇਂਦਾ ਹੈ। ਫਿਰ ਫੁਰਮਾਉਂਦੇ ਹਨ-

**ਇਸੁ ਕਾਇਆ ਅੰਦਰਿ ਬਹੁਤੁ ਪਸਾਰਾ॥**
**ਨਾਮੁ ਨਿਰੰਜਨੁ ਅਤਿ ਅਗਮ ਅਪਾਰਾ॥**
{ਮਾਝ ਮ:੩, ਅਸਟਪਦੀ-੬, ਪੰ. ੧੧੨}

ਅਰਥਾਤ ਦੇਹ ਦੇ ਅੰਦਰ ਬਹੁਤ ਪਸਾਰਾ ਹੈ ਉਹ ਵਿਆਪਕ ਨਾਮ ਦੇਹੀ ਦੇ ਅੰਦਰ (ਮਨ ਵਿਚ ਮੌਜੂਦ) ਹੈ। ਇਥੇ ਫੇਰ ਨਾਮ ਨੂੰ ਨਿਰੰਜਨੁ ਤੇ ਅਗਮ ਅਪਾਰਾ ਆਖਿਆ ਹੈ:

**ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ॥**
{ਮਾਝ ਮਹਲਾ ੩, ਅਸਟ:-੨੯, ਪੰ. ੧੨੭}

ਇਨ੍ਹਾਂ ਪ੍ਰਮਾਣਾਂ ਦੀ ਵੀਚਾਰ ਤੋਂ ਸਿੱਧ ਹੁੰਦਾ ਹੈ ਕਿ ਨਾਮ ਵਾਹਿਗੁਰੂ ਜੀ ਨਾਲ ਅਭੇਦ, ਉਸ ਦੀ ਕੋਈ ਆਪਣੀ ਕਲਾ ਵਿਆਪਕ ਵਸਤੂ ਹੈ। ਉਸੇ ਵਾਂਙੂ ਮਾਇਆ ਰਹਿਤ ਹੈ ਤੇ ਉਸੇ ਵਾਂਙੂ ਹੀ ਅਲਖ ਹੈ। ਫਿਰ ਇਹ ਇਨਸਾਨੀ ਹਿਰਦੇ ਵਿਚ ਵੀ ਵਜਾਪਕ ਹੈ। ਉਸਨੂੰ ਲਖਣਾ ਹੈ ਤੇ ਲੱਖਤਾ ਗੁਰੂ ਤੋਂ ਮਿਲਦੀ ਹੈ, ਜੋ ਉਸ ਨੂੰ ਹਿਰਦੇ ਵਿਚ (ਦਿਖਾ) ਲਖਾ ਦੇਵੇਗਾ। ਗੁਰੂ ਕਿਸ ਤਰ੍ਹਾਂ ਦਿਖਾਲਦਾ ਹੈ? ਗੁਰ ਪ੍ਰਸਾਦਿ ਨਾਲ ਤੇ ਆਪਣੇ ਦੱਸੇ ਨਾਮ ਅਭਿਆਸ ਨਾਲ। ਇਸ ਤੋਂ ਪਤਾ ਚਲਿਆ ਕਿ ਸਾਡਾ 'ਨਾਮ ਸਿਮਰਣ' ਸਾਨੂੰ ਉਹ ਵਜਾਪਕ ਤੇ ਹਿਰਦੇ ਅੰਦਰ ਵਸਦੇ ਵਜਾਪਕ ਨਾਮ ਨਾਲ ਜੋੜ ਦੇਵੇਗਾ; ਗੋਯਾ ਵਜਾਪਕ ਨਾਮ ਤੇ ਸਿਮਰਿਆ ਜਾ ਰਿਹਾ ਨਾਮ ਦੁਹਾਂ ਦਾ ਸੰਗਮ ਹੁੰਦਾ ਹੈ ਤੇ ਉਹ ਸੰਗਮ ਭੀ ਨਾਮ ਹੀ ਕਹੀਦਾ ਹੈ।

ਇਸ ਵਜਾਪਕ ਨਾਮ ਨਾਲ ਮਿਲਾਪ ਦਾ ਪਤਾ ਸੁਖਮਨੀ ਸਾਹਿਬ ਵਿਚ ਐਉਂ ਦਿਤਾ ਹੈ:-

**ਨਾਮ ਕੇ ਧਾਰੇ ਸਗਲੇ ਜੰਤ॥**
**ਨਾਮ ਕੇ ਧਾਰੇ ਖੰਡ ਬ੍ਰਹਮੰਡ॥**
**ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ॥**
**ਨਾਮ ਕੇ ਧਾਰੇ ਸੁਨਨ ਗਿਆਨ ਧਿਆਨ॥**
**ਨਾਮ ਕੇ ਧਾਰੇ ਆਗਾਸ ਪਾਤਾਲ॥**
**ਨਾਮ ਕੇ ਧਾਰੇ ਸਗਲ ਆਕਾਰ॥**
**ਨਾਮ ਕੇ ਧਾਰੇ ਪੁਰੀਆ ਸਭ ਭਵਨ॥**
**ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ॥**
**ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ॥**
**ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ॥** {ਸੁਖਮਨੀ ੧੬-੫, ਪੰ. ੨੮੪}

ਭਾਵ ਇਹ ਕਿ ਇਕ ਨਾਮ ਹੈ ਜੋ ਵਜਾਪਕ ਹੈ, ਉਹ ਸਭ ਨੂੰ ਧਾਰ ਰਿਹਾ ਹੈ। ਜੋ ਜਗਜਾਸੂ ਸੁਣ ਕੇ ਸਿਮਰਣ ਵਾਲੇ ਨਾਮ ਵਿਚ ਲਗ ਜਾਏਗਾ ਉਸ ਨੂੰ ਪਰਮਾਤਮਾ ਆਪਣੇ ਇਸ ਨਾਮ ਵਿਚ ਲਾ ਲਵੇਗਾ। ਉਹ ਪੁਰਖ ਚੌਥੇ ਪਦ ਵਿਚ ਪਹੁੰਚ ਜਾਏਗਾ ਤੇ ਮੁਕਤੀ ਪਾ ਲਵੇਗਾ।

6. ਇਸ ਤੋਂ ਪਤਾ ਲਗਾ ਕਿ ਨਾਮ ਨਿਰਾ ਸੰਗਜਾ ਮਾਤ੍ਰ ਨਹੀਂ, ਨਾਮ ਜਪ ਹੈ, ਨਾਮ ਸਿਮਰਣ ਹੈ, ਨਾਮ ਲਿਵ ਹੈ, ਨਾਮ ਵਜਾਪਕ ਨਾਮ ਵਿਚ ਪਹੁੰਚ ਕੇ ਤਦਰੂਪ ਹੁੰਦਾ ਹੈ। ਅੰਤ ਨਾਮ ਨਾਮੀ ਦੀ ਅਭੇਦਤਾ ਹੈ। ਅਰਥਾਤ ਨਾਮ-ਪ੍ਰੇਮੀ ਨਾਮੀ (ਵਾਹਿਗੁਰੂ) ਨੂੰ ਪ੍ਰਾਪਤ ਹੋ ਜਾਂਦਾ ਹੈ; ਯਥਾ:-

**ਵਾਹੁ ਵਾਹੁ ਪੂਰੇ ਗੁਰ ਕੀ ਬਾਣੀ॥**
**ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ॥**
{ਸੂਹੀ ਮ:੩, ਅਸਟ:-੨, ਪੰ. ੭੫੪}

ਇਸ ਕਰ ਕੇ ਗੁਰਬਾਣੀ ਅਨੁਸਾਰ ਨਾਮ ਇਕ ਆਤਮ ਵਿਦਜਾ ਹੈ, ਜੋ ਜਗਜਾਸੂ ਦੀ ਈਸ਼ਵਰ ਪ੍ਰਾਪਤੀ ਦੀ ਅਕਾਂਖਜਾ ਤੋਂ ਲੈ ਕੇ, ਜਪ ਤੋਂ ਆਰੰਭ ਹੋ ਕੇ, ਸਾਂਈ ਮਿਲਾਪ ਤਕ ਲੈ ਜਾਂਦੀ ਹੈ। ਸਾਂਈ ਦੀ ਸਿਫ਼ਤ ਸਲਾਹ, ਕੀਰਤਨ, ਉਸ ਅਗੇ ਬੇਨਤੀ, ਉਸ ਦਾ ਸ਼ੁਕਰ, ਧੰਨਵਾਦ ਆਦਿ ਮਨ ਦੇ ਉੱਚੇ ਭਾਵ ਉਸ ਨਾਮ ਦੇ ਸਹਾਯਕ ਹਨ, ਜੋ ਉਸ ਨੂੰ ਨਿਰਾ ਸਾਧਨ ਮਾਤ੍ਰ ਨਹੀਂ ਰਹਿਣ ਦੇਂਦੇ, ਨਾਮ ਨੂੰ ਉਹ ਜੀਉਂਦਾ ਜਾਗਦਾ ਪ੍ਰੇਮ ਬਣਾ ਦੇਂਦੇ ਹਨ, ਤੇ ਇਸ ਸਾਧਨ ਨੂੰ ਜੀਵਤ ਸਾਧਨ ਬਣਾ ਦੇਂਦੇ ਹਨ ਅਤੇ ਸਾਧਕ ਨੂੰ ਭੀ ਜਿਵਾ ਦੇਂਦੇ ਹਨ:-

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥**
{ਮਾਝ ਵਾਰ ਮ; ੧-੧੦, ਪੰ. ੧੪੨}
ਸੋ ਨਾਮ ਪ੍ਰੇਮ ਹੈ ਤੇ ਪ੍ਰੇਮ ਪ੍ਰਾਪਤੀ ਹੈ:-
**ਅੰਤਰਿ ਪ੍ਰੇਮੁ ਪਰਾਪਤਿ ਦਰਸਨੁ॥**
{ਮਾਰੂ ਮਹਲਾ ੧-੧੧, ਪੰ. ੧੦੩੨}
ਪੁਨਾ-
**ਸਾਚੁ ਕਹੋਂ ਸੁਨ ਲੇਹੁ ਸਭੈ**
**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥**
{ਅਕਾਲ ਉਸਤਤਿ}

-ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ,
ਪਹਿਲੀ ਪੋਥੀ ਸਫਾ 13 ਤੋਂ 16

## 2.ਨਾਮ ਜਪ ਦੁਆਰਾ ਪਤਿ ਦੀਆਂ ਪੌੜੀਆਂ

**ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥** {ਜਪੁਜੀ-੩੨, ਪੰ. ੭}

1. ਪਹਿਲਾਂ ਨਾਮ ਅਭਜਾਸੀ ਰਸਨਾ ਨਾਲ ਨਾਮ ਦਾ ਜਾਪ ਕਰਦਾ ਹੈ। ਇਹ ਭਾਵ ਉਸ ਦੇ ਮਨ ਵਿਚ ਚਾਹੀਏ ਕਿ ਇਹ ਨਾਮ ਜਗਤ ਦੇ ਮਾਲਕ ਦਾ ਹੈ, ਜੋ ਸਾਡਾ ਪ੍ਰੀਤਮ ਹੈ ਤੇ ਸਾਨੂੰ ਪ੍ਰੇਮ ਕਰਦਾ ਹੈ, ਇਹ ਭਾਵਨਾ ਚਾਹੀਏ ਕਿ ਇਸ ਨਾਮ ਦੇ ਅਭਜਾਸ ਨੇ ਧਿਆਨ ਨੂੰ ਉਸ ਵਿਚ ਲੈ ਜਾਣਾ ਹੈ। ਗੁਰੂ ਸਾਹਿਬ ਜੀ ਦੀ ਆਗਿਆ ਹੈ:-

**ਰਸਨਾ ਜਪੀਐ ਏਕੁ ਨਾਮ॥**
{ਗਉੜੀ ਮ:੫, ਪੰ. ੨੧੧}
ਫਿਰ ਫਲ ਦੱਸਦੇ ਹਨ:-
**ਰਸਨਾ ਨਾਮੁ ਜਪਹੁ ਤਬ ਮਥੀਐ**
**ਇਨ ਬਿਧਿ ਅੰਮ੍ਰਿਤੁ ਪਾਵਹੁ॥**
{ਸੂਹੀ ਮ:੧-੧, ਪੰ. ੭੨੮}

2. ਇਸ ਤਰ੍ਹਾਂ ਦੇ ਭਾਵ ਤੇ ਭਾਵਨਾਂ ਨਾਲ ਕੀਤਾ ਜਪ ਕੁਛ ਸਮੇਂ ਵਿਚ ਸਿਮਰਨ ਬਣ ਜਾਂਦਾ ਹੈ, ਅਰਥਾਤ ਹਿਰਦੇ ਵਿਚ ਨਾਮ ਜਾ ਟਿਕਦਾ ਹੈ। ਆਗਿਆ ਹੈ:-

**ਹਿਰਦੈ ਨਾਮੁ ਵਸਾਇਹੁ॥**
{ਸੋਰਠ ਮ:੫-੫੨, ਪੰ. ੬੨੧}
ਇਹ ਫਲ ਦੱਸਦੇ ਹਨ:-
**ਹਿਰਦੈ ਏਕੋ ਨਾਮੁ ਵਸੈ ਹਉਮੈ ਦੁਬਿਧਾ ਮਾਰਿ॥** {ਅੰਕ ੪੨੯}
**ਹਿਰਦੈ ਨਾਮੁ ਸਦਾ ਕਿਰਤਾਰਥੁ॥**
{ਬਿਲਾਵਲ ਮ:੧ ਅਸਟ:-੨, ਪੰ. ੮੩੨}
**ਹਿਰਦੈ ਨਾਮੁ ਸਦਾ ਧੁਨਿ ਨਿਹਚਲ...॥**
{ਸਾਰੰਗ ਮ:੧-ਅਸਟ:-੧, ਪੰ. ੧੨੩੨}

3. ਜਦੋਂ ਮਨ ਤਨ ਇਸ ਸਿਮਰਣ ਵਿਚ ਰਚ ਜਾਂਦੇ ਹਨ, ਮੈਲ ਦੂਰ ਹੋ ਜਾਂਦੀ ਹੈ, ਤਦ ਨਾਮ ਰਸ ਰੂਪ ਹੋ ਜਾਂਦਾ ਹੈ। ਰੋਮ ਰੋਮ ਵਿਚ ਇਕ ਪ੍ਰਤੀਤੀ ਯਾ ਅਹਿਸਾਸ ਹੋ ਆਉਂਦਾ ਹੈ ਕਿ ਮਾਨੋ ਹਰ ਰੋਮ ਵਿਚ ਨਾਮ ਰਸ ਹੈ, ਇਸ ਨੂੰ ਰੋਮ ਰੋਮ ਧਿਆਉਣਾ ਕਹੀਦਾ ਹੈ।

ੳ- **ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥**
{ਸਿਧਿ ਗੋਸਟਿ-੨੭, ਪੰ. ੯੪੧}
ਅ- **ਰੋਮਿ ਰੋਮਿ ਹਰਿ ਉਚਰੈ**
**ਖਿਨੁ ਖਿਨੁ ਹਰਿ ਸੋਈ॥**
{ਵਾਰ ਸਾਰੰਗ ਮ: ੪-੨੫, ਪੰ. ੧੨੪੭}
ੲ- **ਰੋਮੇ ਰੋਮਿ ਰੋਮਿ ਰੋਮੇ ਮੈ**
**ਗੁਰਮੁਖਿ ਰਾਮੁ ਧਿਆਏ ਰਾਮ॥**
{ਆਸਾ ਮ:੪-ਛੰਤ ੯-੩, ਪੰ. ੪੪੩}

ਇਹ ਜੋ ਰੋਮ ਰੋਮ ਵਿਚ ਨਾਮ ਦੀ ਰਸ ਰੂਪਤਾ ਹੈ, ਇਹੋ ਲੱਖ, ਵੀਹ ਲੱਖ ਹੋਣਾ ਹੈ। ਇਕ ਵੇਰ ਨਾਮ ਕਹਿਣ ਨਾਲ ਫੇਰ ਇਹ ਸਾਰਾ ਗੇੜ ਮਾਨੋ ਜੀਭ ਨਾਲ ਕਿਹਾ ਵੀਹ ਲੱਖ ਤੁੱਲ ਹੋ ਜਾਂਦਾ ਹੈ। ਲੱਖਾਂ ਕਰੋੜਾਂ ਦੀ ਗਿਣਤੀ ਨਹੀਂ ਗਿਣ ਸਕੀਦੀ, ਭਾਵ ਹੈ ਕਿ ਲਗਾਤਾਰ ਹੋ ਜਾਂਦਾ ਹੈ। ਲੱਖਾਂ ਕਰੋੜਾਂ ਕਹਿਣ ਤੋਂ ਭਾਵ ਅਤਿ ਬਹੁੱਲਤਾ ਦਾ ਹੋਇਆ ਕਰਦਾ ਹੈ।

4. ਇਹ ਨਾਮ ਦੀ 'ਨਾਮ ਰਸ ਰੂਪ ਪ੍ਰਤੀਤੀ' ਫਿਰ ਸਰੀਰ ਵਿਚ ਹੀ ਨਹੀਂ ਅਟਕਦੀ, ਕਈ

ਵੇਰ ਚਾਰ ਚਫੇਰੇ ਪ੍ਰਤੀਤ ਦੇਂਦਾ ਹੈ ਕਿ ਇਹ ਨਾਮ ਰਸ ਸਾਰੇ ਭਰਪੂਰ ਹੈ। ਜਿਧਰ ਨਜ਼ਰ ਜਾਂਦੀ ਹੈ ਸੁੰਦਰਤਾ ਤੇ ਰਸ ਦਾ ਪ੍ਰਭਾਵ ਛਾ ਰਿਹਾ ਸਹੀ ਹੁੰਦਾ ਹੈ। ਵਣ ਤ੍ਰਿਣ ਨਾਮ ਹੀ ਨਾਮ ਹੋ ਰਿਹਾ ਦਿਸਦਾ ਹੈ:-

**ਧਰਤਿ ਪਾਤਾਲੁ ਅਕਾਸੁ ਹੈ ਮੇਰੀ ਜਿੰਦੁੜੀਏ**
**ਸਭ ਹਰਿ ਹਰਿ ਨਾਮੁ ਧਿਆਵੈ ਰਾਮ॥**
**ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ**
**ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ॥**
{ਬਿਹਾਗੜਾ ਮ:੪, ਛੰਤ-੪, ਪੰ. ੫੪੦}

5. ਇਸ ਤੋਂ ਅਗੇ ਫੇਰ ਜਗਦੀਸ਼ੁਰ ਦੀ ਆਪਣੀ ਮਿਹਰ ਨਾਲ ਤਦਰੂਪਤਾ ਵਿਚ ਲੈ ਜਾਂਦੇ ਹਨ, ਯਥਾ:-

**ਜਨ ਨਾਨਕੁ ਹਰਿ ਹਰਿ ਹੋਇਆ ਹਰਿ ਹਰਿ ਮਨਿ ਵੂਠਾ॥** {ਅੰਕ ੪੫੧}
**ਬਾਂਹ ਪਕੜਿ ਠਾਕੁਰਿ ਹਉ ਘਿਧੀ.....॥** {ਅੰਕ ੭੦੪}
**ਨਾਨਕ ਨਦਰੀ ਨਦਰਿ ਨਿਹਾਲ॥** {ਜਪੁਜੀ,੩੮, ਪੰ.੮}

-ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ,
ਪੋਥੀ ਪਹਿਲੀ, ਪੰਨਾ ੧੫੬-੧੫੭

### 3. ਨਾਮ ਜਪ ਦਾ ਤਰੀਕਾ

'ਜਪੁ' {ਸੰਸ:,ਜਪ੍=ਬੋਲਣਾ। 2.ਐਸਾ ਬੋਲਣਾ ਜੋ ਸੁਣੀਵੇ ਨਾ। ਪਾਠ, ਚੁਪ ਚਾਪ ਦਾ ਪਾਠ} ਮੰਤ੍ਰ ਦਾ ਉਚਾਰਣਾ, ਪਾਠ। ......ਜਪ ਕਰਨ ਦਾ ਭਾਵ ਏਸ ਤਰ੍ਹਾਂ ਦਾ ਰਟਨ ਮਾਤ੍ਰ ਨਹੀਂ, ਜਿਸ ਤਰ੍ਹਾਂ ਕਿ ਮਸ਼ੀਨ ਵਿਚੋਂ ਕੋਈ ਆਵਾਜ਼ ਹੁੰਦੀ ਹੈ। ਮਸ਼ੀਨ ਨਿਰਜਿੰਦ ਹੈ, ਜਪਣ ਵਾਲਾ ਸਜਿੰਦ ਹੈ। ਜਪਣ ਵਾਲੇ ਦਾ ਧਿਆਨ, ਜਪ ਕਰਦਿਆਂ, 'ਜਪ' ਜਿਸ ਨੂੰ ਜਣਾਉਂਦਾ ਹੈ, ਉਸ ਵਲ ਸੁਤੇ ਹੀ ਜਾਣਾ ਹੈ, ਚਾਹੇ ਥੋੜਾ ਜਾਵੇ, ਚਾਹੇ ਬਹੁਤਾ। ਇਹੋ 'ਜਪੁ' ਦਾ ਪ੍ਰਯੋਜਨ ਹੈ ਕਿ ਜਪ ਨਾਲ ਤਵੱਜੋ ਮੁੜ-ਮੁੜ ਜਪੇ ਜਾਣ ਵਾਲੇ ਵਲ ਮੋੜਾ ਖਾਵੇ।

**...ਧਾਵਤੁ ਵਰਜਿ ਰਹਾਏ॥**
{ਰਾਮ:ਮ:੧, ਸਿਧ ਗੋਸਟਿ ੬੪}

ਇਸੇ ਲਈ ਹੁਕਮ ਹੈ ਕਿ ਜਪ ਸਮੇਂ ਜੇ ਮਨ ਦੌੜੇ ਤਾਂ ਓਸ ਨੂੰ ਵਰਜ ਵਰਜ ਕੇ ਜਪ ਦੇ ਲਕਸ਼ ਵਲ ਪਾਏ। ਫੇਰ ਜਿਸ ਤੇ ਮਨ ਬਾਰ ਬਾਰ ਜੁੜੇਗਾ, ਉਸ ਨਾਲ ਖਿੱਚ ਹੋ ਜਾਏਗੀ, ਇਹੋ ਖਿੱਚ ਮੇਲ ਕਰਾਵੇਗੀ।......

ਇਸ ਕਰਕੇ ਜਪੇ ਜਾਣ ਵਾਲੇ ਪਦ ਦੇ ਅਰਥ ਭਾਵ ਵਿਚ ਦਿਲ ਦੇ ਕੇ ਜਪ ਕਰੇ ਯਾ ਜਪ ਬਾਣੀ ਪੜ੍ਹੇ ਤਾਂ ਮਨ ਦੀ ਤਵੱਜੋ, ਜੋ ਖਿੰਡੀ ਰਹਿੰਦੀ ਹੈ, ਉਹ ਜਪੇ ਜਾਣ ਵਾਲੇ ਤੇ ਪਏ ਤੇ ਉਸ ਇਕੋ ਉਤੇ ਪਵੇ।......

ਧਿਆਨ ਨੂੰ ਜੋੜਨ ਦਾ ਵਸੀਲਾ ਨਾਮ ਦਾ ਜਪ ਹੈ, ਨਾਮ ਦਾ ਸਿਮਰਨ ਹੈ, ਜਿਸ ਨਾਲ ਚੇਤੇ ਵਾਲੀ ਸ਼ਕਤੀ ਕਹੋ, ਸੁਰਤ ਕਹੋ, ਮਨ ਕਹੋ ਅੰਦਰਲੇ ਨੇ ਤਵੱਜੋ ਨੂੰ ਬਾਹਰੋਂ ਅੰਦਰ ਨੂੰ ਕਰਨਾ ਹੈ। ਨਾਮ ਨੇ ਬਾਹਰ ਜਾਂਦੀ ਸੁਰਤ ਅੰਤਰ-ਮੁਖਿ ਕਰਨੀ ਹੈ ਤੇ ਅੰਤ ਧਿਆਨ ਹੋੜ ਕੇ ਉਸ ਇਕ ਤੇ ਕਾਇਮ ਹੋ ਜਾਣਾ ਹੈ। ਐਉਂ ਉਸ ਦੀ, ਜੋ ਅੰਦਰੇ ਹੈ, ਲੱਖਤਾ ਪ੍ਰਾਪਤ ਹੋ ਜਾਣੀ ਹੈ, ਜੋ ਮਨ ਬੁਧਿ ਆਤਮਾ ਵਿਚ ਮੌਜੂਦ ਹੈ ਤੇ ਸਾਡੀ ਭੁੱਲ ਕਰਕੇ ਲਖਿਆ ਨਹੀਂ ਸੀ ਜਾਂਦਾ, 'ਯਾਦ' ਨਾਲ ਲਖਿਆ ਜਾਵੇਗਾ।......

ਦਾਨਿਆਂ ਨੇ ਕੁਛ ਖਿਆਲ ਜਪ ਦੀ ਸਫ਼ਲਤਾ ਦੇ ਸਹਾਇਕ ਵਰਣਨ ਕੀਤੇ ਹਨ, ਜੋ ਇਸ ਪ੍ਰਕਾਰ ਹਨ:-

1. ਜਪ ਲਈ ਸਥਾਨ, ਜਿਥੋਂ ਤਕ ਹੋ ਸਕੇ ਸੁੱਛ ਹੋਵੇ, ਤੇ ਜਿੰਨਾਂ ਏਕਾਂਤ ਮਿਲ ਸਕੇ ਪ੍ਰਾਪਤ ਕੀਤਾ ਜਾਵੇ।

2. ਸਰੀਰ ਇਸ਼ਨਾਨ ਯਾ ਪੰਜ ਇਸ਼ਨਾਨੇ ਨਾਲ ਸੁੱਛ ਕੀਤਾ ਜਾਵੇ, ਪਰ ਜੇ ਸਰੀਰ ਝੱਲ ਸਕੇ ਤਾਂ।

3. ਹੋਰ ਗੱਲਾਂ ਬਾਤਾਂ ਵਲੋਂ, ਮਨ ਜਪ ਵੇਲੇ, ਚੁੱਪ ਹੋਵੇ।

4. ਜੋ ਬਾਣੀ ਦਾ ਪਾਠ, ਮੂਲ ਮੰਤ੍ਰ ਦਾ ਜਪ ਯਾ ਨਾਮ ਜਪਣਾ ਹੈ, ਉਸ ਦੇ ਭਾਵ ਵਿਚ ਸਮਝ ਤੇ ਸ਼ਰਧਾ ਹੋਵੇ।

5. ਮਨ ਸਾਵਧਾਨ ਰਹੇ। ਜੋ ਜਪ, ਜਿਸ ਨੂੰ ਲਖਾਉਂਦਾ ਹੈ, ਉਸ ਵੱਲੋਂ ਤਵੱਜੋ ਉਠ ਉਠ ਕੇ ਹੋਰ ਹੋਰ ਪਾਸੇ ਜਾਵੇ ਤਾਂ ਉਸ ਨੂੰ ਵਰਜ ਵਰਜ ਕੇ ਆਪਣੇ ਭਾਵ ਤੇ ਰੱਖੇ।

6. ਚਿਰ ਤੀਕ ਨਿਤਾਪ੍ਰਤਿ ਅਭਿਆਸ ਕਰੇ।

7. ਵੇਲਾ ਸਭ ਤੋਂ ਚੰਗਾ ਅੰਮ੍ਰਿਤ ਵੇਲਾ ਹੈ। ਉਂਞ ਨਾਮ ਜਪਣੇ ਦਾ ਵੇਲਾ ਹਰ ਵੇਲੇ ਹੈ। ਖ਼ਾਸ ਕਰ ਗ੍ਰਿਹਸਤੀਆਂ ਲਈ, 'ਵਿਹਲ ਦੇ ਵੇਲੇ' ਨਾਮ ਸੰਭਾਲ ਲਈ ਉੱਤਮ ਵੇਲੇ ਹਨ।

8. ਕਈ ਤਬੀਅਤਾਂ ਨੂੰ ਸਵੇਰ-ਸਾਰ ਏਕਾਂਤ ਪਾਸੇ ਵੱਲ ਸੈਰ ਕਰਨ ਨਿਕਲਿਆਂ ਸਹਿਜੇ ਸਹਿਜੇ ਪਾਠ ਕਰਨਾ ਯਾ ਸਿਮਰਨ ਜਪ ਕਰਨਾ ਵਧੇਰੇ ਸੁਖਦਾਈ ਤੇ ਰਸਮਯ ਹੁੰਦਾ ਹੈ, ਸੋ ਆਪੋ ਆਪਣੇ ਸਰੀਰ ਦੀਆਂ ਲੋੜਾਂ ਦਾ ਵਿਚਾਰ ਕਰ ਲੈਣਾ ਉਚਿਤ ਹੈ। ਸਾਰੇ ਸਰੀਰ ਤੇ ਉਨ੍ਹਾਂ ਦੇ ਮਿਜ਼ਾਜ਼ ਤੇ ਤਾਕਤਾਂ ਇਕ ਤੁੱਲ ਨਹੀਂ ਹੁੰਦੀਆਂ। ਸਾਰਾ ਦਿਨ ਰੋਟੀ ਕਮਾਉਣ ਦੀ ਘਾਲ ਕਰਨ ਵਾਲਿਆਂ ਦੇ ਸਰੀਰ ਸਾਰਾ ਦਿਨ ਵਿਹਲਿਆਂ ਵਾਲੀ ਝਾਲ ਨਹੀਂ ਝੱਲ ਸਕਦੇ। ਸੋ ਹਰ ਸਜਣ ਨੂੰ ਨਾਮ ਦੀ ਘਾਲ ਚਾਹੀਏ, ਪਰ ਸਹਿਜ ਰੰਗ ਵਿਚ, ਕਿਉਂਕਿ ਇਸ ਮਾਰਗ ਦਾ ਨਾਮ ਹੀ 'ਸਹਜ' ਹੈ।

ਕੁਛ ਪੱਥ (ਪ੍ਰਹੇਜ਼) ਭੀ ਲੋੜੀਦੇ ਹਨ:-

1. ਭੁੱਖੋਂ ਵੱਧ ਖਾਣਾ 2. ਨੀਂਦੋਂ ਵੱਧ ਸੌਣਾਂ 3. ਆਲਸ ਵਿਚ ਹੋਣਾ 4. ਮਨ ਨੂੰ ਵਿਖੇਪ ਵਿਚ ਪਾਉਣਾ 5. ਸਰੀਰਕ ਲੋੜ ਨਾਲੋਂ ਘੱਟ ਸੌਣਾਂ।

### ਪਾਠ ਤੇ ਜਪ ਤ੍ਰੈ ਹਨ:-

1. ਬਾਣੀ ਦਾ- ਜੈਸੇ ਨਿਤਨੇਮ ਦੀ ਬਾਣੀ ਜਪੁਜੀ ਸਾਹਿਬ ਆਦਿਕ।

2. ਮੂਲ ਮੰਤਰ ਦਾ- '੧ਓ' ਤੋਂ 'ਗੁਰਪ੍ਰਸਾਦਿ' ਤਕ ਯਾ 'ਹੋਸੀ ਭੀ ਸਚੁ' ਤਕ।

3. ਨਾਮ- 'ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।' {ਭਾਈ ਗੁ: ਵਾਰ ੧੩-੨}

ਨਾਮ ਪਹਿਲੋਂ ਰਸਨਾ ਨਾਲ ਜਪੀਦਾ ਹੈ, ਜਿਸ ਨੂੰ 'ਜਪੁ' ਕਹੀਦਾ ਹੈ (ਕੋਸ਼ਾਂ ਵਿਚ ਜਪੁ ਦੇ ਅਰਥ ਚੁੱਪ-ਚਾਪ ਪਾਠ ਕਰਨਾ ਭੀ ਹੈ, ਪਰ ਵਰਤੋਂ ਵਿਚ 'ਜਪੁ ਹੈ ਰਸਨਾ ਨਾਲ' ਤੇ 'ਸਿਮਰਨ ਹੈ ਮਨ ਨਾਲ' ਜਾਪ ਕਰਨਾ)। ਫਿਰ ਇਹ ਸੂਖਮ ਹੋ ਕੇ ਅੰਦਰ ਚਲਾ ਜਾਂਦਾ ਹੈ। ਮਨ ਵਿਚ ਗਿਆਂ ਇਸ ਨੂੰ 'ਸਿਮਰਨ' ਕਹੀਦਾ ਹੈ। ਜਦੋਂ ਭੁੱਲਦਾ ਨਹੀਂ, ਆਪੇ ਹੁੰਦਾ ਹੈ ਤੇ ਸਰੀਰ ਵਿਚ ਇਕ ਸੰਗੀਤਕ ਭਾਵ ਵਾਂਙੂ ਜਾਰੀ ਰਹਿੰਦਾ ਹੈ ਤਾਂ 'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ' (ਸਿਧ ਗੋਸਟਿ ੨੭, ਪੰ. ੯੪੧) ਕਹੀਦਾ ਹੈ। ਜਦ ਨਾਮੀ ਦੀ ਲੱਖਤਾ ਹੋ ਆਉਂਦੀ ਹੈ ਤਾਂ 'ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ' (ਗਉ: ਸੁਖ:,੨੩-੨) ਦਾ ਅਨੁਭਵ ਹੋ ਆਉਂਦਾ ਹੈ।

ਨਾਮ ਜਪ ਤੇ ਨਾਮ ਸਿਮਰਨ ਦੇ ਨਾਲ ਸਤਿਗੁਰ ਜੀ ਨੇ ਬਾਣੀ ਦਾ ਪਾਠ, ਵੀਚਾਰ ਤੇ ਕੀਰਤਨ ਦੱਸਿਆ ਹੈ। ਬਾਣੀ ਮਨ ਨੂੰ ਆਪਣੇ ਭਾਵਾਂ ਵਿਚ, ਵਾਹਿਗੁਰੂ ਦੀ ਸਿਫ਼ਤ ਸਲਾਹ ਵਿਚ, ਅਰਦਾਸ ਵਿਚ ਲਿਆਉਂਦੀ ਹੈ। ਇਸ ਲਈ ਜਪੁ ਬਾਣੀ ਦਾ ਨਿਤਨੇਮ ਪਾਠ ਰਖਿਆ।

ਬਾਣੀ ਗੁਣ ਗਾਇਨ ਕਰਾਉਂਦੀ ਹੈ:-

**ਗੁਨ ਗਾਵਤ ਤੇਰੀ ਉਤਰਸਿ ਮੈਲੁ॥**
{ਗਉ:ਸੁਖ:,੧੯-੭}

ਬਾਣੀ ਲਕਸ਼ ਵੱਲ ਪ੍ਰੇਮ ਪੈਦਾ ਕਰਾਉਂਦੀ ਹੈ, ਨਾਮ ਲਕਸ਼ ਵਿਚ ਜੋੜਦਾ ਹੈ, ਬਾਣੀ ਨਾਲ ਨਿਰਮਲ ਹੋਏ ਮਨ ਨੂੰ ਵਾਹਿਗੁਰੂ ਵਿਚ ਲਿਵ ਲੁਆਉਂਦਾ ਹੈ। ਇਸ ਕਰਕੇ ਬਾਣੀ ਕਹਿੰਦੀ ਹੈ:-

**ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ॥**
**ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ॥** {ਅੰਕ੭੬੨}

-ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ,
ਪੋਥੀ ੧-੩੪ ਤੋਂ ੩੭

# ਨਾਮ ਰਸੀਏ ਦੀ ਛੁਹ

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਯਾਦ ਆਉਂਦਿਆਂ ਹੀ ਓਹਨਾਂ ਦੀ ਉਪਕਾਰ ਮੂਰਤੀ ਸਾਹਮਣੇ ਆ ਗਈ ਤੇ ਓਹਨਾਂ ਨਾਲ ਪਹਿਲੀ ਮਿਲਣੀ ਦਾ ਦ੍ਰਿਸ਼ ਹੂਬਹੂ ਸਾਮਰਤਖ ਪ੍ਰਤੀਤ ਹੋ ਆਇਆ ਤੇ ਉਹ ਰਸ ਜੋ ਉਸ ਵੇਲੇ ਰਸਕ ਛੁਹ ਵਿਚੋਂ ਮਿਲਿਆ ਮੁੜ ਤਾਜ਼ਾ ਹੋ ਗਿਆ ਤੇ ਜੀ ਕਰ ਆਇਆ ਕਿ ਨਿਮਾਣੀ ਜਿਹੀ ਸ਼ਰਧਾਂਜਲੀ ਭੇਟ ਕਰਾਂ। ਉਹਨਾਂ ਜੋ ਉਪਕਾਰ ਕੀਤਾ ਉਹ ਰਿਣ ਤਾਂ ਕਿਸੇ ਤਰ੍ਹਾਂ ਵੀ ਮੈਂ ਉਤਾਰ ਨਹੀਂ ਸਕਦਾ ਸਿਵਾਇ ਇਸ ਦੇ ਕਿ ਸ਼ੁਕਰ ਸ਼ੁਕਰ ਕਰਦਿਆਂ ਸਿਰ ਨਿਵਾ ਦਿਆਂ ਤੇ ਬਸ:-

ਭਾਈ ਸਾਹਿਬ ਜੀ ਵਜ਼ੀਰ ਹਿੰਦ ਪ੍ਰੈਸ ਵਿਚ ਉਪਰਲੀ ਬੈਠਕ ਵਿਚ ਬੈਠੇ ਹੁੰਦੇ ਸਨ। ਮੈਂ ਮਿਲਨ ਲਈ ਗਿਆ। ਪਉੜੀਆਂ ਚੜ੍ਹ ਦਰਵਾਜ਼ਾ ਲੰਘਿਆ। ਭਾਈ ਸਾਹਿਬ ਜੀ ਦੇ ਦਰਸ਼ਨ ਹੋਏ ਫਤੇਹ ਬੁਲਾਈ। ਇਕ ਪਾਸੇ ਮੇਜ਼ ਦੇ ਆਪ ਬੈਠੇ ਹੋਏ ਸਨ ਦੂਜੇ ਪਾਸੇ ਸਾਹਮਣੇ ਖਾਲੀ ਕੁਰਸੀ ਡਠੀ ਹੋਈ ਸੀ। ਉਠ ਕੇ ਹਥ ਜੋੜ ਫਤੇਹ ਬੁਲਾ ਕੇ ਉਸ ਖਾਲੀ ਕੁਰਸੀ ਤੇ ਦਾਸ ਨੂੰ ਬੈਠਣ ਦੀ ਆਗਿਆ ਹੋਈ। ਮੈਂ ਓਥੇ ਬੈਠ ਗਿਆ। ਮੈਂ ਬੇਨਤੀ ਕਰਨ ਲਗਾ ਸੀ ਕਿ ਭਾਈ ਸਾਹਿਬ ਜੀ ਦੋਨਾਂ ਕੰਨਾਂ ਤੋਂ ਪਗ ਜਰਾ ਉਚੀ ਕਰਕੇ ਦੋਵੇਂ ਕੂਹਣੀਆਂ ਮੇਜ਼ ਤੇ ਰਖ ਕੇ ਪੂਰੀ ਤਵਜੋਂ ਨਾਲ ਗਲ ਸੁਨਣ ਪਿਆਰ ਤੇ ਸਤਿਕਾਰ ਵਾਲੀ ਪੁਜੀਸ਼ਨ ਵਿਚ ਹੋ ਗਏ ਤੇ ਮੇਰੇ ਵਲ ਪਿਆਰ ਨਾਲ ਤਕਿਆ ਤੇ ਮੂੰਹੋਂ ਮਿਠਾਸ ਭਰੇ ਲਫਜ਼ ਨਿਕਲੇ 'ਜੀ ਆਇਆਂ ਹੁਕਮ ਕਰੋ',

ਮੈਂ ਬੇਨਤੀ ਕੀਤੀ ਜੀ ਇਕ ਸੰਸਾ ਨਵਿਰਤ ਕਰਨ ਲਈ ਹਾਜ਼ਰ ਹੋਇਆ ਹਾਂ।

ਭਾਈ ਸਾਹਿਬ:- ਕਹੋ ਜੀ, ਸੰਸਾ ਤਾਂ ਗੁਰੂ ਮਹਾਰਾਜ ਦੀ ਬਾਣੀ ਨਵਿਰਤ ਕਰੇਗੀ, ਆਪਾਂ ਰਲਕੇ ਵਿਚਾਰ ਲੈਂਦੇ ਹਾਂ।

ਉਂਞ ਤਾਂ ਸੰਸਿਆਂ ਵਾਲੀਆਂ ਗੱਲਾਂ ਕਰੀਏ ਜਾਂ ਸੁਣੀਏ ਤਾਂ ਮਨ ਨੂੰ ਮੈਲ ਲਗਦੀ ਹੈ ਜਿਹੜੀ ਪਿਛੋਂ ਧੋਣੀ ਪੈਂਦੀ ਹੈ। ਚਿਤ ਨਹੀਂ ਕਰਦਾ ਪਰ ਇਹ ਸਾਡੇ ਸਿਰ ਕਰਜ਼ਾ ਹੈ ਜੋ ਉਤਾਰਨਾ ਹੈ। ਕਿਉਂਕਿ ਸਾਡੇ ਨਾਲ ਵੀ ਕਿਸੇ ਨੇ ਗੱਲਾਂ ਕੀਤੀਆਂ ਸਨ।

ਦਾਸ ਨੇ ਕਿਹਾ ਜੀ ਬੜੀ ਕਿਰਪਾਲਤਾ ਸੰਸਾ ਇਹ ਹੈ ਕਿ ਦਾਸ ਨੇ ਸੁਣਿਆ ਹੋਇਆ ਹੈ ਕਿ ਗੁਰੂ ਮਿਲੇ ਦੀ ਨਿਸ਼ਾਨੀ ਇਹ ਹੈ ਕਿ ਹਿਰਦੇ ਵਿਚ ਨਾਮ ਦਾ ਨਿਵਾਸ ਹੋ ਜਾਂਦਾ ਹੈ। ਦਾਸ ਨੇ ਅੰਮਰਤ ਛਕਿਆ। ਨਿਤਨੇਮ ਵੀ ਨਿਭਾਇਆ ਪਰ ਅਜੇ ਤਕ ਹਿਰਦੇ ਵਿਚ ਨਾਮ ਦਾ ਨਿਵਾਸ ਨਹੀਂ ਹੋਇਆ। ਇਹ ਕਿਉਂ? ਕੀ ਮੈਂ ਗੁਰੂ ਵਾਲਾ ਨਹੀਂ ਹਾਂ?

ਭਾਈ ਸਾਹਿਬ ਜੀ- ਭਾਈ ਹਟਵਾਣੀਏ ਨੂੰ ਰਾਸ ਪਾ ਦਿਤੀ ਜਾਂਦੀ ਹੈ। ਕਈ ਆਪਣੇ ਯਤਨਾਂ ਨਾਲ ਰਾਸ ਨੂੰ ਵਧਾ ਲੈਂਦੇ ਹਨ ਤੇ ਕਈ ਗਵਾ ਲੈਂਦੇ ਹਨ। ਅੰਮਰਤ ਛਕਣ ਵੇਲੇ ਨਾਮ ਦੀ ਰਾਸ ਦਿਤੀ ਗਈ ਸੀ। ਉਸ ਨੂੰ ਅਭਿਆਸ ਨਾਲ ਵਧਾਉਣਾ ਸੀ ਪ੍ਰੰਤੂ ਵਧਾਇਆ ਨਹੀਂ ਗਿਆ ਜਾਂ ਇੰਝ ਕਹੋ ਕਿ ਉਸ ਰਾਸ ਨੂੰ ਵਰਤੋਂ ਵਿਚ ਲਿਆ ਕੇ ਵਧਾਉਣਾ ਸੀ।

ਇਕ ਕਿਤਾਬ ਮੇਜ਼ ਤੇ ਪਈ ਸੀ, ਉਠਾ ਕੇ ਕਹਿਣ ਲਗੇ ਕਿ ਜੇਕਰ ਇਸ ਨੂੰ ਉਤਾਹ ਚੁਕਣਾ ਹੋਵੇ ਤਾਂ ਦੋ ਤਰੀਕੇ ਹਨ ਇਕ ਤਾਂ ਝਟਕਾ ਮਾਰੋ ਤੇ ਉਤਾਂਹ ਲੈ ਜਾਉ। ਇਸ ਨਾਲ ਜ਼ੋਰ ਬਹੁਤਾ ਲਗੇਗਾ ਤੇ ਵਕਤ ਘਟ ਲਗੇਗਾ ਦੂਜਾ ਤਰੀਕਾ ਇਹ ਹੈ ਕਿ ਹੌਲੀ ਹੌਲੀ ਉਤਾਂਹ ਚੁੱਕੀ ਜਾਓ। ਇਸ ਤਰ੍ਹਾਂ ਜ਼ੋਰ ਘਟ ਲਗੇਗਾ ਵਕਤ ਬਹੁਤਾ ਲਗੇਗਾ। ਗੁਰੂ ਸਾਹਿਬ ਜੀ ਨੇ ਸਾਨੂੰ ਸਹਿਜ ਜੋਗ ਬਖਸ਼ਿਆ ਹੈ ਹੌਲੀ ਹੌਲੀ ਲਗੇ ਚਲੋ ਤੇ ਅਭਿਆਸ ਵਧਾਓ। ਕਾਹਲੀ ਨਹੀਂ ਕਰਨੀ। ਮੈਂ ਕਈ ਸਾਧੂ ਦੇਖੇ ਹਨ ਜਿਨਾਂ ਕਾਹਲ ਕੀਤੀ, ਦਿਮਾਗ ਤੇ ਅਸਰ ਹੋ ਗਿਆ, ਸੋ ਗੁਰੂ ਮਹਾਰਾਜ ਜੀ ਦਾ ਆਸਰਾ ਲਵੋ, ਅਰਦਾਸ ਕਰੋ ਤੇ ਸਹਿਜੇ ਸਹਿਜੇ ਅਭਿਆਸ ਕਰੀ ਚਲੋ। ਉਠਣ ਲਗਿਆਂ ਕਹਿਣ ਲਗੇ। ਚਮਗਿਦੜ ਦੇ ਕੋਈ ਪ੍ਰਾਹੁਣਾ ਗਿਆ ਤਾਂ ਉਸ ਆਖਿਆ ਭਈ ਐਸ ਟਾਹਣੀ ਮੈਂ ਲਟਕਿਆ ਹਾਂ ਓਸ ਟਾਹਣੀ ਤੂੰ ਲਟਕ ਪਉ, ਭਈ ਜੇਹੜਾ ਕੰਮ ਅਸੀਂ ਕਰਦੇ ਹਾਂ ਤੁਸੀਂ ਵੀ ਕਰੀ ਚਲੋ ਵਾਹਿਗੁਰੂ ਵਾਹਿਗੁਰੂ ਅਸੀਂ ਕਹਿੰਦੇ ਹਾਂ ਵਾਹਿਗੁਰੂ ਵਾਹਿਗੁਰੂ ਤੁਸੀਂ ਕਹੀ ਚਲੋ। ਇਹ ਲਫਜ਼ ਕਹਿੰਦਿਆਂ ਸਾਰ ਹੀ ਪਤਾ ਨਹੀਂ ਇਹ ਲਫਜ਼ ਬਿਜਲੀ ਵਾਂਗ ਕੰਨਾ ਥਾਣੀਂ ਲੰਘ ਹਿਰਦੇ ਵਿਚ ਉਤਰ ਗਏ ਤੇ ਹਿਰਦੇ ਵਿਚ ਆਪਣੇ ਆਪ ਬਗੈਰ ਕਿਸੇ ਯਤਨ ਦੇ ਵਾਹਿਗੁਰੂ ਸ਼ਬਦ ਦੀ ਹੋਂਦ ਤੇ ਉਚਾਰ ਪਰਤੀਤ ਹੋਣਾ ਸ਼ੁਰੂ ਹੋ ਗਿਆ ਤੇ ਨਾਲੇ ਹਿਰਦੇ ਅੰਦਰ ਇਕ ਅਨੋਖਾ ਜਿਹਾ ਪਰਕਾਸ਼ ਪ੍ਰਤੀਤ ਹੋ ਰਿਹਾ ਸੀ। ਰਸ ਤੇ ਸਵਾਦ ਅਮਿਤ ਸੀ ਜੋ ਲਿਖਤ ਵਿਚ ਜਾਂ ਬਾਣੀ ਦੁਆਰਾ ਬਿਆਨ ਨਹੀਂ ਹੋ ਸਕਦਾ, ਦੁਨੀਆਵੀ ਰਸਾਂ ਤੋਂ ਕਈ ਗੁਣਾਂ ਵਧ ਸੀ ਅਤੇ ਅਕਹਿ ਸੀ। ਸ਼ੁਕਰ ਸ਼ੁਕਰ ਕਰਦਿਆਂ ਸਿਰ ਨਿਵਾ ਆਗਿਆ ਲਈ। ਪਉੜੀਆਂ ਉਤਰਦਿਆਂ ਬਜਾਰ ਵਿਚ ਤੁਰਦਿਆਂ ਫਿਰਦਿਆਂ ਘੰਟਿਆਂ ਬਧੀ ਇਹ ਰਸ ਭਰਪੂਰ ਪਰਵਾਹ ਹਿਰਦੇ ਵਿਚ ਜਾਰੀ ਰਿਹਾ।

ਵਾਹ ਭਾਈ ਸਾਹਿਬ ਵਾਹ। ਗੁਰੂ ਕੇ ਲਾਲ ਵਾਹ। ਗੁਰੂ ਦੇ ਸ਼ਬਦ ਨਾਲ ਜੋੜਨ ਵਾਲੇ ਵਾਹ!

**ਧੰਨ ਗੁਰੂ ਧੰਨ ਗੁਰੂ ਕੇ ਸਿੱਖ**

ਰਸਕ ਬੈਰਾਗੀ ਦਰਸ਼ਨ ਡਿਠਾ
ਠੰਡ ਅਨੋਖੀ ਆਈ
ਪਿਆਰ ਸਿਦਕ ਦੀ ਰੌ ਚਲਦੀ
ਤੱਕ ਸੁਰਤ ਗਈ ਠਹਿਰਾਈ
ਠਹਿਰੇ ਦਿਲ ਵਿਚ ਸ਼ਬਦ ਗੁਰੂ ਦਾ
ਆ ਵਸਿਆ ਤੇ ਸਜਿਆ
ਪ੍ਰੀਤ ਵੀਣਾ ਦਾ ਨਗਮਾਂ ਮੇਰੀ
ਰਗ ਰਗ ਗਿਆ ਸਮਾਈ
ਨਾਮ ਖੁਮਾਰੀ ਉਸ ਵੇਲੇ ਜੋ
ਆਈ ਸੀ ਦਿਲ ਮੇਰੇ
ਸ਼ਾਲਾ ਮੁੜ ਉਹ ਫੇਰ ਪਵੇ
ਅਜ ਮੇਰੀ ਰਾਮ ਦੁਹਾਈ

ਜੁੜਿਆ ਹੋਇਆ ਪੱਤਾ ਰੁਖ ਦਾ,
ਅਸਮਾਨੀ ਲਹਿ ਲਹਿ ਕਰਦਾ ਏ
ਕੋਮਲ ਸਾਵਾ ਜੋਬਨ ਵਾਲਾ
ਜੀਵਨ ਦੇ ਸਾਹ ਭਰਦਾ ਏ
ਝੋਲਾ ਝਖੜ ਜੇ ਲੱਗ ਜਾਵੇ,
ਟੁੱਟ ਜਾਵੇ ਉਹ ਡਾਲੀ ਤੋਂ
ਵਿਛੜ ਕੇ ਜੀਵਨ ਛੁਹ ਨਾਲੋਂ,
ਜਾ ਮਿੱਟੀ ਵਿਚ ਰੁਲਦਾ ਏ
ਮੈਂ ਨਾ ਵਿਛੜਾਂ ਜੋਤੀ ਨਾਲੋਂ,
ਜੋ ਬ੍ਰਹਮੰਡ ਸਮਾਈ ਏ
ਵਿਛੜ ਕੇ ਮਿੱਟੀ ਵਿਚ ਰੁਲਣਾ,
ਇਹ ਵੀ ਕੋਈ ਦਨਾਈ ਏ
... ... ...

ਮੈਂ ਤੈਨੂੰ ਕਿਵੇਂ ਰੀਝਾਵਾ
ਤੇ ਮਨ ਚਿੰਦਿਆ ਫਲ ਪਾਵਾਂ,
ਵਿਛੜੀ ਹੋਈ ਕੂੰਜ ਚਿਰਾਂ ਦੀ
ਡਾਰ ਕਿਵੇਂ ਰਲ ਜਾਵਾਂ,
... ... ...

-ਖੇੜਾ ਜੂਨ 1981 'ਚੋਂ

5 ਜੁਲਾਈ: ਪ੍ਰਕਾਸ਼ ਪੁਰਬ

# ਗੁਰੂ ਹਰਿਗੋਬਿੰਦ ਸਾਹਿਬ

ਬ੍ਰਹਮ ਗਿਆਨੀ ਸਤਪੁਰਸ਼ ਬਾਬਾ ਬੁਢਾ ਜੀ ਦੇ ਵਰ ਸਦਕਾ 'ਦਲ ਭੰਜਨ ਗੁਰ ਸੂਰਮਾ' ਗੁਰੂ ਹਰਿਗੋਬਿੰਦ ਸਾਹਿਬ ਦਾ ਪ੍ਰਕਾਸ਼ ਸੰਮਤ ੧੬੫੨ ਹਾੜ ਵਦੀ ੧ (19 ਜੂਨ 1595) ਨੂੰ ਗੁਰੂ ਕੀ ਵਡਾਲੀ ਵਿਖੇ ਮਾਤਾ ਗੰਗਾ ਦੀ ਕੁਖੋਂ ਹੋਇਆ। ਆਪ ਪੰਚਮ ਪਾਤਿਸ਼ਾਹ ਗੁਰੂ ਅਰਜਨ ਸਾਹਿਬ ਦੀ ਇਕਲੌਤੀ ਸੰਤਾਨ ਸਨ। ਇਹ ਉਹ ਸਮਾਂ ਸੀ ਜਦ ਗੱਦੀ ਤੇ ਜਹਾਂਗੀਰ ਸੁਭਾਇਮਾਨ ਸੀ। ਜਹਾਂਗੀਰ ਮੁਤੱਸਬੀ ਹੁਕਮਰਾਨ ਸੀ ਤੇ ਅੱਯਾਸ਼ ਵੀ ਸੀ। ਨੂਰਜਹਾਂ ਜੋ ਕਿ ਉਸਦੀ ਫੌਜ ਦੇ ਇਕ ਜਰਨੈਲ ਦੀ ਪਤਨੀ ਸੀ, ਉਸਦੇ ਰੂਪ ਤੇ ਮੋਹਿਤ ਹੋ ਕੇ ਸ਼ੜਅੰਤਰ ਤਹਿਤ ਉਸਦੇ ਪਤੀ ਨੂੰ ਮਰਵਾਕੇ ਬਾਦਸ਼ਾਹ ਨੇ ਨੂਰਜਹਾਂ ਨੂੰ ਆਪਣੀ ਮਲਿਕਾ ਬਣਾ ਲਿਆ ਸੀ। ਸ਼ਰਾਬ ਤੇ ਸ਼ਬਾਬ 'ਚ ਗੁਆਚੇ ਜਹਾਂਗੀਰ ਦੀ ਹਕੂਮਤ ਪ੍ਰਮੁੱਖ ਤੌਰ ਤੇ ਨੂਰਜਹਾਂ ਹੀ ਚਲਾਉਂਦੀ ਸੀ। ਅਜਿਹੇ ਕਿਰਦਾਰ ਦੇ ਹੁਕਮਰਾਨ ਤੋਂ ਧਰਮ ਪ੍ਰਤਿਪਾਲਨਾ ਅਤੇ ਇਨਸਾਫ ਪਸੰਦੀ ਦੀ ਆਸ ਰੱਖਣਾ ਫਿਜ਼ੂਲ ਗਲ ਹੈ। ਅਜਿਹੇ ਸਮੇਂ 'ਚ ਹੀ ਇਹ ਹੋਣੀ ਵਾਪਰੀ ਸੀ ਜਦ ਸ਼ਾਂਤੀ ਦੇ ਪੁੰਜ ਗੁਰੂ ਅਰਜਨ ਸਾਹਿਬ ਨੂੰ ਤਸੀਹੇ ਦੇ ਸ਼ਹੀਦ ਕਰ ਦਿਤਾ ਗਿਆ ਸੀ। ਆਪਣੀ ਪੁਸਤਕ 'ਤੁਜ਼ਕੇ ਜਹਾਂਗੀਰ' ਵਿਚ ਬਾਦਸ਼ਾਹ ਜਹਾਂਗੀਰ ਗੁਰੂ ਨਾਨਕ ਦੇ ਘਰ ਨੂੰ ਝੂਠ ਦੀ ਦੁਕਾਨ ਕਹਿੰਦਾ ਹੈ। ਉਸਨੂੰ ਵੱਡਾ ਮਲਾਲ ਇਹ ਵੀ ਹੈ ਕਿ ਬਹੁਤ ਸਾਰੇ ਮੁਸਲਮਾਨ ਵੀ ਗੁਰੂ ਅਰਜਨ ਦੀ ਪ੍ਰਚਾਰ ਲਹਿਰ ਦੇ ਪ੍ਰਭਾਵ ਹੇਠ ਹਨ। ਆਪਣੀ ਸ਼ਕਤੀ ਦੀ ਦੁਰਵਰਤੋਂ ਕਰਦਿਆਂ ਉਸਨੇ ਸ਼ਾਂਤੀ ਦੇ ਪੁੰਜ ਨੂੰ ਤੇ ਤਤੀ ਤਵੀ ਤੇ ਬਿਠਾ ਦਿਤਾ ਪਰ ਇਸਦੇ ਅੰਜਾਮ ਤੋਂ ਬੇਖ਼ਬਰ ਰਿਹਾ। ਗੁਰੂ ਹਰਿਗੋਬਿੰਦ ਸਾਹਿਬ ਨੇ ਗੱਦੀਨਸ਼ੀਨ ਹੋਣ ਤੋਂ ਬਾਅਦ ਪਹਿਲਾ ਉਪਰਾਲਾ ਸ੍ਰੀ ਅਕਾਲ ਬੁੰਗੇ ਦੀ ਸਥਾਪਨਾ ਕਰਨ ਤੋਂ ਬਾਅਦ 'ਮੇਰੀ ਭੇਟਾ ਚੰਗਾ ਸ਼ਸਤਰ ਤੇ ਜਵਾਨੀ' ਨਾਂ ਦਾ ਹੁਕਮ ਜਾਰੀ ਕੀਤਾ। ਨਤੀਜਤਨ ਸਿੱਖ ਸੂਰਮਿਆਂ ਦੀ ਫੌਜ ਇਕਠੀ ਹੋਈ ਜਿਸ ਬਾਦਸ਼ਾਹ ਨੂੰ ਦਸ ਦਿਤਾ ਕਿ ਮਹਾਂਪੁਰਸ਼ਾਂ ਨਾਲ ਵਧੀਕੀ ਤੇ ਮਨਮਾਨੀਆਂ ਦੇ ਅਮਲ ਦਾ ਜੁਆਬ ਉਸੇ ਭਾਸ਼ਾ 'ਚ ਦਿਤਾ ਜਾ ਸਕਦਾ ਹੈ ਜੋ ਬਾਦਸ਼ਾਹ ਨੂੰ ਸਮਝ ਆਉਂਦੀ ਹੈ। ਗੁਰੂ ਹਰਿਗੋਬਿੰਦ ਸਾਹਿਬ ਨੇ ਚਾਰ ਜੰਗਾਂ ਹਕੂਮਤ ਨਾਲ ਲੜੀਆਂ ਤੇ ਜੇਤੂ ਰਹੇ। ਦਲ ਭੰਜਨ ਗੁਰ ਸੂਰਮਾ ਦਾ ਪ੍ਰਕਾਸ਼ ਹੀ ਸਿੱਖ ਲਹਿਰ ਨੂੰ ਕ੍ਰਾਂਤੀਕਾਰੀ ਮੋੜ ਪ੍ਰਦਾਨ ਕਰਨ ਲਈ ਸੀ। ਮਤਾਂ ਕਿ ਬਾਦਸ਼ਾਹ ਤੇ ਜ਼ਮਾਨਾ ਧਰਮ ਨੂੰ ਸਿਰਫ ਨਿੰਮ੍ਰਤਾ, ਪਾਠ-ਪੂਜਾ, ਲੰਗਰ ਛਕਣ ਜਾਂ ਉਦਾਸੀਨ ਜੀਵਨ-ਜੁਗਤ ਮਾਤਰ ਹੀ ਨਾ ਸਮਝ ਬੈਠੇ। ਪਹਾੜਾਂ 'ਚ ਗੁਫ਼ਾਬੰਦ ਧਰਮ ਜਾਂ ਡੇਰਿਆਂ ਦੇ ਆਲੀਸ਼ਾਨ ਵਰਤਾਰਿਆਂ 'ਚ ਪਨਪਦਾ ਧਰਮ ਦੇਸ਼-ਕੌਮ-ਸਮਾਜ ਦੇ ਫਰਜ਼ਾਂ ਪ੍ਰਤੀ ਉਦਾਸੀਨ ਰਹਿੰਦਾ ਹੈ ਤੇ ਸ੍ਵੈ-ਕੇਂਦਰਿਤ ਸਵਾਰਥਾਂ ਤਕ ਹੀ ਮਹਿਦੂਦ ਹੈ। ਚਾਰ ਉਦਾਸੀਆਂ ਧਾਰਣ ਕਰਕੇ ਜਨ-ਜਨ ਤਕ ਪਹੁੰਚਣ ਵਾਲੇ ਅਤੇ ਬਾਬਰ ਨੂੰ ਜ਼ਾਬਰ ਕਹਿਣ ਵਾਲੇ ਗੁਰੂ ਨਾਨਕ ਦਾ ਧਰਮ ਦੇਸ਼-ਕੌਮ-ਸਮਾਜ ਪ੍ਰਤੀ ਚੇਤੰਨ ਧਰਮ ਹੈ। ਦੇਸ਼-ਕੌਮ ਦੇ ਵਰਤਾਰੇ 'ਚ ਜਦ ਜ਼ੁਲਮ ਆਪਣੀਆਂ ਬਾਹਾਂ ਪਸਾਰਦਾ ਹੈ ਤੇ ਸੰਤ ਪੁਰਸ਼ਾਂ ਤੇ ਵੀ ਕਹਿਰ ਵਰਤਾਉਂਦਾ ਹੈ ਤਾਂ ਅਜਿਹੇ ਮੌਕੇ ਧਰਮ ਜਾਗ੍ਰਿਤ ਪੁਰਸ਼ ਇਸ ਜ਼ੁਲਮੋਂ-ਓ-ਕਹਿਰ ਦਾ ਸਾਹਮਣਾ ਸਮੇਂ ਦੇ ਹਥਿਆਰ ਨਾਲ ਕਰਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਦੇ ਪ੍ਰਕਾਸ਼ ਪੁਰਬ ਨੂੰ ਇਸੇ ਪ੍ਰਸੰਗ 'ਚ ਦੇਖਣ ਦੀ ਲੋੜ ਹੈ। ਬਦੀ ਦੀਆਂ ਸ਼ਕਤੀਆਂ ਦਾ ਮੁਕਾਬਲਾ ਕਰਦੇ ਗੁਰੂ ਸਾਹਿਬ ਸਿੱਖ ਲਹਿਰ 'ਚ ਕ੍ਰਾਂਤੀ ਦਾ ਤੱਤ ਵੀ ਜੋੜਦੇ ਹਨ ਤੇ ਅਕਾਲ ਤਖਤ, ਮੀਰੀ-ਪੀਰੀ ਜਿਹੀਆਂ ਸੰਸਥਾਵਾਂ ਦੀ ਸਥਾਪਨਾ ਕਰ ਧਰਮ ਨੂੰ ਇਕ ਮੀਰੀ ਜਥੇਬੰਦਕ ਰੂਪ ਵੀ ਦਿੰਦੇ ਹਨ ਜਿਸਦੇ ਧੁਰ ਵਿਚ ਪੀਰੀ ਹਮੇਸ਼ਾਂ ਕਾਇਮ ਹੈ।

# 9 ਜੁਲਾਈ: ਸ਼ਹੀਦੀ ਭਾਈ ਮਨੀ ਸਿੰਘ

ਲੇਖਕ ਸੇਵਾ ਸਿੰਘ ਭੱਟ ਦੀ ਰਚਨਾ 'ਸ਼ਹੀਦ ਬਿਲਾਸ' ਮੁਤਾਬਕ ਭਾਈ ਮਨੀ ਸਿੰਘ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਦੇ ਪ੍ਰਸਿੱਧ ਸਿੱਖ ਜਰਨੈਲ ਬਲੂ ਰਾਓ ਦਾ ਪੋਤਾ ਸੀ। ਬਲੂ ਰਾਉ ਦੇ ਪੁਤਰ ਮਾਈਦਾਸ ਨੇ ਦੋ ਸ਼ਾਦੀਆਂ ਕੀਤੀਆਂ ਜਿਨ੍ਹਾਂ ਵਿਚੋਂ ਭਾਈ ਮਨੀ ਸਿੰਘ ਪਹਿਲੀ ਪਤਨੀ ਦੇ ਪੇਟੋਂ ਸੀ। ਸਿੱਖ ਇਤਿਹਾਸ ਮੁਤਾਬਕ ਭਾਈ ਮਨੀ ਸਿੰਘ 12 ਭਰਾ ਸਨ ਤੇ ਸਾਰੇ ਹੀ ਗੁਰੂ ਪੰਥ ਪ੍ਰਤੀ ਸਮਰਪਿਤ ਸਨ। ਮਨੀ ਸਿੰਘ ਜਿਨ੍ਹਾਂ ਦਾ ਪਹਿਲਾ ਨਾਂ ਮਨੀ ਰਾਮ ਸੀ, ਪਰਿਵਾਰ ਨਾਲ ਪਹਿਲਾਂ ਕੀਰਤਪੁਰ ਸਾਹਿਬ ਵਿਖੇ ਸਤਵੇਂ ਪਾਤਸ਼ਾਹ ਗੁਰੂ ਹਰਿਰਾਏ ਸਾਹਿਬ ਦੇ ਦਰਬਾਰ 'ਚ ਹਾਜ਼ਰ ਹੋਏ ਤੇ ਆਪ ਨੂੰ ਲੰਗਰ ਦੀ ਸੇਵਾ ਮਿਲੀ। ਵਿਆਹ ਉਪਰੰਤ ਕੁਝ ਸਮਾਂ ਘਰ ਰਹਿ ਆਪ ਫਿਰ ਕੀਰਤਪੁਰ ਗੁਰੂ ਚਰਣਾਂ 'ਚ ਆ ਬਿਰਾਜੇ। ਗੁਰੂ ਹਰਿਰਾਏ ਸਾਹਿਬ ਤੋਂ ਬਾਅਦ ਪਾਤਸ਼ਾਹੀਆਂ ਨਾਲ ਵੀ ਆਪ ਸਦਾ ਸੰਗ ਰਹੇ। ਫਿਰ ਦਸਵੇਂ ਪਾਤਸ਼ਾਹ ਦੇ ਸਮੇਂ ਆਪਨੇ ੧੭੪੫ ਬਿਕ੍ਰਮੀ 'ਚ ਹੋਏ ਭੰਗਾਣੀ ਦੇ ਯੁਧ 'ਚ ਹਿੱਸਾ ਲਿਆ। ਅਨੰਦਪੁਰ 'ਚ ਰਹਿੰਦਿਆਂ ਭੱਟ ਸੇਵਾ ਸਿੰਘ ਅਨੁਸਾਰ ਆਪਦੀ ਕਰਣੀ ਇਸ ਤਰ੍ਹਾਂ ਸੀ:

**ਸੇਵਾ ਕਰੇ ਆਲਸ ਕੂੰ ਤਿਆਗੈ। ਸਵਾ ਪਹਿਰ ਨਿਸਿ ਰਹਿੰਦੀ ਜਾਗੈ।**
**ਨਿਤਪ੍ਰਤਿ ਮਨੀਆ ਮੱਜਨ ਕਰੈ। ਪਦ ਪੰਕਜ ਗੁਰ ਮਸਤਕ ਧਰੈ।**
**ਨਿਸ ਦਿਨ ਕਰ ਸੇਵਾ ਮਨ ਮਾਂਜੇ। ਅੰਧੇਰੀ ਬਦ ਨਾ ਦੇਖੇ ਝਾਂਜੇ।**
**ਸੇਵਾ ਹਰੀ ਜੁਧ ਮਹਿ ਆਗੈ। ਹੋਇ ਕਾਇਰ ਨਹਿ ਪੀਛੈ ਭਾਗੈ।**

ਭਾਈ ਮਨੀ ਸਿੰਘ ਦੀ ਸੇਵਾ ਤੋਂ ਪ੍ਰਸੰਨ ਹੋ ਦਸ਼ਮੇਸ਼ ਜੀ ਨੇ ਆਪਨੂੰ ਗੁਰੂ ਦਰਬਾਰ ਦੀ ਦੀਵਾਨਗੀ ਦਾ ਪਦ ਬਖਸ਼ਿਆ। ਖਾਲਸਾ ਪੰਥ ਦੀ ਸਾਜਨਾ ਸਮੇਂ ਆਪਨੇ ਅੰਮ੍ਰਿਤਪਾਨ ਕੀਤਾ ਤੇ ਮਨੀ ਰਾਮ ਤੋਂ ਮਨੀ ਸਿੰਘ ਬਣੇ। ਲੋੜਮੁਜਬ ਇਥੋਂ ਹੀ ਦਸਵੇਂ ਪਾਤਸ਼ਾਹ ਨੇ ਆਪਨੂੰ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖਤ ਦੀ ਸੇਵਾ-ਸੰਭਾਲ ਲਈ ਅੰਮ੍ਰਿਤਸਰ ਭੇਜਿਆ ਜਿਥੇ ਕਿ ਅਨਮਤੀਏ ਆਪਣੀ ਮਨ-ਮਰਜੀ ਦੀ ਮਰਿਆਦਾ ਚਲਾ ਰਹੇ ਸਨ। ਭਾਈ ਸਾਹਿਬ ਨੇ ਉਥੇ ਗੁਰ-ਮਰਿਆਦਾ ਨੂੰ ਕਾਇਮ ਕੀਤਾ ਤੇ ਪ੍ਰਬੰਧ ਸੁਚੱਜਾ ਕੀਤਾ। ਜੰਗਾਂ ਜੁਧਾਂ ਦੇ ਸਮੇਂ ਭਾਈ ਮਨੀ ਸਿੰਘ ਦੇ ਪੰਜ ਪੁਤਰਾਂ ਨੇ ਬਾਕੀ ਸਿੰਘਾਂ-ਸੂਰਮਿਆਂ ਸੰਗ ਸ਼ਹਾਦਤ ਦੇ ਜਾਮ ਪੀਤੇ। ਤਲਵੰਡੀ ਸਾਬੋ ਵਿਖੇ ਜਦ ਗੁਰੂ ਸਾਹਿਬ ਪਹੁੰਚੇ ਤਾਂ ਉਥੇ ਗੁਰੂ ਜੀ ਵਲੋਂ ਉਚਾਰੇ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਦੇ ਲਿਖਣ ਦੀ ਸੇਵਾ ਆਪਨੇ ਕੀਤੀ। ਇਥੋਂ ਫਿਰ ਆਪਨੂੰ ਅੰਮ੍ਰਿਤਸਰ ਦੀ ਸੇਵਾ-ਸੰਭਾਲ ਦਾ ਹੁਕਮ ਹੋਇਆ। ਅੰਮ੍ਰਿਤਸਰ ਵਿਸਾਖੀ ਤੇ ਦਿਵਾਲੀ ਦੇ ਤਿਉਹਾਰ ਫਿਰ ਤੋਂ ਆਪਦੀ ਹਜ਼ੂਰੀ 'ਚ ਬੜੀ ਧੂਮਧਾਮ ਨਾਲ ਮਨਾਏ ਜਾਣ ਲਗੇ। ਇਥੇ ਰਹਿੰਦਿਆਂ ਬੰਦਈ ਖਾਲਸਾ ਤੇ ਤੱਤ ਖਾਲਸਾ ਦੇ ਝਗੜੇ ਨੂੰ ਵੀ ਆਪਨੇ ਨਿਪਟਾਇਆ। ਆਪ ਚੂੰਕਿ ਅੰਮ੍ਰਿਤਸਰ ਦਾ ਪ੍ਰਬੰਧ ਸੁਚਾਰੂ ਰੂਪ ਨਾਲ ਚਲਾ ਰਹੇ ਸਨ ਪਰ ਪੰਥ ਵਿਰੋਧੀ ਤਾਕਤਾਂ ਲਈ ਆਪ ਸਿਰਦਰਦੀ ਬਣੇ ਹੋਏ ਸਨ। ਆਖਰ ਵਿਰੋਧੀਆਂ ਨੂੰ ਮੌਕਾ ਮਿਲ ਗਿਆ। ਦੀਵਾਲੀ ਮੌਕੇ ਜਜ਼ੀਏ ਦੀ ਰਕਮ ਨਾ ਤਾਰਨ ਕਾਰਨ ਆਪਨੂੰ ਗ੍ਰਿਫਤਾਰ ਕਰ ਲਿਆ ਗਿਆ ਤੇ ਹੋਰ ਵੀ ਕਈ ਝੂਠੇ ਇਲਜ਼ਾਮ ਲਾਕੇ ਵਕਤ ਦੀ ਹਕੂਮਤ ਨੇ ਬਿਕ੍ਰਮੀ ੧੭੯੧ 'ਚ ਆਪਦੇ ਬੰਦ ਬੰਦ ਕਟ ਕੇ ਆਪਨੂੰ ਸ਼ਹੀਦ ਕਰ ਦਿਤਾ। ਵਡ ਪਰਵਾਰੀ ਮਨੀ ਸਿੰਘ ਜੋ ਕਿ ਗੁਰੂ ਦਰਬਾਰ ਦੇ ਸੂਰਬੀਰ ਯੋਧੇ, ਗਿਆਨੀ, ਕਥਾਵਾਚਕ, ਤੇ ਲੇਖਣੀਕਾਰ ਸਨ, ਅਜ ਸ਼ਹੀਦ ਦੇ ਰੁਤਬੇ ਨੂੰ ਵੀ ਪ੍ਰਾਪਤ ਹੋਏ ਪਰ ਦਿਲ ਹਿਲਾ ਦੇਣ ਵਾਲੀ ਇਸ ਸ਼ਹਾਦਤ ਨੂੰ ਤੇ ਕੋਈ ਮਨੀ ਸਿੰਘ ਹੀ ਦੇ ਸਕਦਾ ਹੈ। ਧੰਨ ਗੁਰੂ ਤੇ ਧੰਨ ਹਨ ਗੁਰੂ ਦੇ ਸਿੱਖ-ਭਾਈ ਮਨੀ ਸਿੰਘ।

❖ **ਮਨਿੰਦਰ ਸਿੰਘ ਸੋਨੀ**, 9891591206

## ਗੁਰੂ ਨਾਨਕ ਯੂਨੀਵਰਸਿਟੀ ਦਾ ਇਕ ਸ਼ਲਾਘਾਯੋਗ ਕਦਮ

# ਗਰੈਜੂਏਸ਼ਨ ਪੱਧਰ ਤੱਕ ਲਾਜ਼ਮੀ ਪੰਜਾਬੀ ਪੜ੍ਹਾਉਣ ਦਾ ਫੈਸਲਾ

ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਅਕਾਦਮਿਕ ਸ਼ੈਸ਼ਨ 2012-13 ਤੋਂ ਗ੍ਰੈਜੂਏਸ਼ਨ ਪੱਧਰ ਦੇ ਸਾਰੇ ਕੋਰਸਾਂ ਵਿਚ ਉਨ੍ਹਾਂ ਵਿਦਿਆਰਥੀਆਂ ਲਈ ਮੁਢਲੀ ਪੰਜਾਬੀ ਦੀ ਪੜ੍ਹਾਈ ਲਾਜ਼ਮੀ ਕਰ ਦਿੱਤੀ ਗਈ ਹੈ ਜੋ ਵਿਦਿਆਰਥੀ ਦੂਸਰੇ ਸੂਬਿਆਂ ਤੋਂ ਆ ਕੇ ਇਸ ਯੂਨੀਵਰਸਿਟੀ ਜਾਂ ਯੂਨੀਵਰਸਿਟੀ ਦੇ ਕਿਸੇ ਕਾਲਜ ਵਿਚ ਦਾਖਲਾ ਲੈਂਦੇ ਸੀ ਜਾਂ ਜਿਨ੍ਹਾਂ ਵਿਦਿਆਰਥੀਆਂ ਨੇ ਦਸਵੀਂ/ਬਾਰ੍ਹਵੀਂ ਤੱਕ ਪੰਜਾਬੀ ਇਕ ਵਿਸ਼ੇ ਵਜੋਂ ਨਹੀਂ ਪੜ੍ਹੀ ਹੁੰਦੀ ਸੀ। ਪਹਿਲਾਂ ਇਨ੍ਹਾਂ ਵਿਦਿਆਰਥੀਆਂ ਨੂੰ ਲਾਜ਼ਮੀ ਪੰਜਾਬੀ ਦੀ ਜਗ੍ਹਾ 'ਤੇ ਪੰਜਾਬ ਹਿਸਟਰੀ ਐਂਡ ਕਲਚਰ ਦਾ ਵਿਸ਼ਾ ਲੈਣ ਦੀ ਖੁੱਲ੍ਹ ਹੁੰਦੀ ਸੀ। ਇਹ ਇਕ ਬਹੁਤ ਹੀ ਸ਼ਲਾਘਾਯੋਗ ਉਪਰਾਲਾ ਹੈ, ਜਿਸ ਲਈ ਯੂਨੀਵਰਸਿਟੀ ਦੇ ਵਾਈਸ ਚਾਂਸਲਰ, ਪਾਠ ਸਿੱਖਿਆ ਬੋਰਡ, ਭਾਸ਼ਾ ਫੈਕਲਟੀ ਅਤੇ ਅਕਾਦਮਿਕ ਕੌਂਸਲ ਦੇ ਸਮੂਹ ਮੈਂਬਰ ਵਧਾਈ ਦੇ ਪਾਤਰ ਹਨ, ਜਿਨ੍ਹਾਂ ਨੇ ਇਕ ਬਹੁਤ ਹੀ ਮਹੱਤਵਪੂਰਨ ਮੁੱਦੇ ਨੂੰ ਬੜੀ ਸੁਹਿਰਦਤਾ ਅਤੇ ਮੁਕੰਮਲ ਸਹਿਮਤੀ ਨਾਲ ਪਾਸ ਕੀਤਾ। ਪਰ ਇਥੇ ਇਹ ਸਵਾਲ ਪੈਦਾ ਹੁੰਦਾ ਹੈ ਕਿ ਵਿਸ਼ਵੀਕਰਨ-ਅੰਗਰੇਜ਼ੀਕਰਨ ਦੇ ਇਸ ਯੁੱਗ ਵਿਚ ਜਿਥੇ ਸਮੁੱਚੀ ਦੁਨੀਆਂ ਹੱਥ ਧੋ ਕੇ ਅੰਗਰੇਜ਼ੀ ਦੇ ਪਿੱਛੇ ਪਈ ਹੋਈ ਹੈ, ਯੂਨੀਵਰਸਿਟੀ ਨੂੰ ਅਜਿਹੇ ਕਦਮ ਚੁੱਕਣ ਦੀ ਲੋੜ ਕਿਉਂ ਪਈ? ਬੇਸ਼ੱਕ ਵਿਸ਼ਵੀਕਰਨ-ਅੰਗਰੇਜ਼ੀਕਰਨ ਦੀ ਪ੍ਰਕਿਰਿਆ ਨੇ ਦੁਨੀਆਂ ਦੀਆਂ ਬਹੁਤੀਆਂ ਖੇਤਰੀ/ਸਥਾਨਕ ਭਾਸ਼ਾਵਾਂ ਨੂੰ ਹਾਸ਼ੀਏ ਵੱਲ ਧਕੇਲਿਆ ਹੈ ਪਰ ਉਥੇ ਇਸ ਨੇ ਆਮ ਲੋਕਾਂ, ਵਿਸ਼ੇਸ਼ ਕਰਕੇ ਬੁੱਧੀਜੀਵੀ ਵਰਗ ਨੂੰ ਸਮਾਜ ਦੇ ਸਰਬੰਗੀ ਵਿਕਾਸ ਵਿਚ ਮਾਤ-ਭਾਸ਼ਾ ਦੇ ਲੋੜੀਂਦੇ ਯੋਗਦਾਨ ਪ੍ਰਤੀ ਚਿੰਤਤ ਅਤੇ ਚੇਤੰਨ ਵੀ ਕੀਤਾ ਹੈ। ਸਮਾਜ ਦੇ ਸਮੁੱਚੇ ਵਿਕਾਸ ਵਿਚ ਤਿੰਨ ਪ੍ਰਕਾਰ ਦੇ ਸੋਮੇ ਕਾਰਜਸ਼ੀਲ ਹੁੰਦੇ ਹਨ ਅਤੇ ਇਨ੍ਹਾਂ ਦੀ ਆਪਣੀ ਇਕ ਨਿਸ਼ਚਿਤ ਭੂਮਿਕਾ ਹੁੰਦੀ ਹੈ। ਮੁਲਕ ਦੇ ਕੁਦਰਤੀ ਸੋਮੇ ਸਮਾਜ ਦੇ ਵਿਕਾਸ ਵਿਚ 20 ਫੀਸਦੀ ਦਾ ਯੋਗਦਾਨ ਪਾਉਂਦੇ ਹਨ, ਤਕਨੀਕੀ ਜੁਗਾੜ ਜਾਂ ਢਾਂਚਾ 16 ਫ਼ੀਸਦੀ ਅਤੇ ਮਨੁੱਖੀ ਸੋਮੇ 64 ਫ਼ੀਸਦੀ ਭੂਮਿਕਾ ਨਿਭਾਉਂਦੇ ਹਨ। ਇਸ ਦਾ ਭਾਵ ਇਹ ਹੈ ਕਿ ਸਮਾਜ ਦੇ ਸਰਬਪੱਖੀ ਵਿਕਾਸ ਵਿਚ ਸਭ ਤੋਂ ਵੱਧ ਯੋਗਦਾਨ ਮਨੁੱਖੀ ਸਰੋਤ ਜਾਂ ਸੋਮਿਆਂ ਦਾ ਹੁੰਦਾ ਹੈ। ਖੋਜ ਇਹ ਦੱਸਦੀ ਹੈ ਕਿ ਮਨੁੱਖੀ ਸਰੋਤਾਂ ਦਾ ਵਿਕਾਸ ਸਿਰਫ ਮਾਂ-ਬੋਲੀ ਰਾਹੀਂ ਹੀ ਸੰਭਵ ਹੈ, ਕਿਸੇ ਦੂਸਰੀ ਭਾਸ਼ਾ ਰਾਹੀਂ ਨਹੀਂ। ਸਾਡੇ ਸਾਹਮਣੇ ਇਹ ਇਤਿਹਾਸਕ ਸਚਾਈ ਪਈ ਹੈ ਕਿ ਦੁਨੀਆਂ ਵਿਚ ਕੋਈ ਅਜਿਹਾ ਮੁਲਕ ਨਹੀਂ ਹੈ ਜਿਸ ਨੇ ਆਪਣੀ ਮਾਂ-ਬੋਲੀ ਨੂੰ ਛੱਡ ਕੇ ਵਿਕਾਸ ਕੀਤਾ ਹੋਵੇ।

ਇਕ ਵਿਦਿਆਰਥੀ ਉਹ ਹਨ ਜੋ ਦੂਸਰੇ ਸੂਬਿਆਂ ਤੋਂ ਆਏ ਹਨ ਅਤੇ ਪੰਜਾਬੀ ਉਨ੍ਹਾਂ ਦੀ ਮਾਤ-ਭਾਸ਼ਾ ਨਹੀਂ ਹੈ। ਦੂਜੀ ਸ਼੍ਰੇਣੀ ਵਿਚ ਉਹ ਵਿਦਿਆਰਥੀ ਆਉਂਦੇ ਹਨ, ਜਿਨ੍ਹਾਂ ਦੀ ਮਾਂ-ਬੋਲੀ ਤਾਂ ਪੰਜਾਬੀ ਹੈ ਪਰ ਉਨ੍ਹਾਂ ਨੇ ਪੰਜਾਬੀ ਦਸਵੀ ਜਾਂ ਬਾਰ੍ਹਵੀਂ ਤੱਕ ਇਕ ਵਿਸ਼ੇ ਵਜੋਂ ਨਹੀਂ ਪੜ੍ਹੀ ਹੁੰਦੀ (ਇਥੇ ਇਹ ਸਪੱਸ਼ਟ ਕਰਨਾ ਵੀ ਬਣਦਾ ਹੈ ਕਿ ਮਾਂ-ਬੋਲੀ ਮਾਂ ਦੀ ਬੋਲੀ ਨਹੀਂ ਹੁੰਦੀ ਸਗੋਂ ਇਹ ਇਕ ਖਿੱਤੇ ਦੀ ਸੱਭਿਆਚਾਰਕ ਭਾਸ਼ਾ ਹੁੰਦੀ ਹੈ ਜਿਸ ਨੂੰ ਮਾਤ-ਭਾਸ਼ਾਈ ਬੁਲਾਰਾ ਅਚੇਤ ਰੂਪ ਵਿਚ ਆਪਣੇ ਚੁਗਿਰਦੇ ਅਤੇ ਵਾਤਾਵਰਨ ਵਿਚੋਂ ਗ੍ਰਹਿਣ ਕਰਦਾ ਹੈ।) ਪੰਜਾਬ ਤੋਂ ਬਾਹਰਲੇ ਵਿਦਿਆਰਥੀਆਂ ਲਈ ਪੰਜਾਬੀ ਦੀ ਪੜ੍ਹਾਈ ਭਾਵਕ ਸਾਂਝ ਦੀ ਸਿਰਜਕ ਬਣ ਸਕਦੀ ਹੈ। ਪੰਜਾਬੀ ਰਾਹੀਂ ਉਹ ਪੰਜਾਬ ਦੀ ਮਿੱਟੀ ਤੇ ਆਲੇ-ਦੁਆਲੇ ਨਾਲ ਜੁੜ ਸਕਦੇ ਹਨ। ਪੰਜਾਬੀ ਅੱਖਰਾਂ ਦੇ ਮਾਧਿਅਮ ਰਾਹੀਂ ਉਹ ਪੰਜਾਬੀ ਬੰਦੇ ਅਤੇ ਪੰਜਾਬੀ ਵਾਤਾਵਰਨ ਦੇ ਨੇੜੇ ਆਉਣਗੇ। ਮੇਰਾ ਆਪਣਾ ਨਿੱਜੀ ਅਨੁਭਵ ਹੈ ਕਿ ਜਦੋਂ ਮੈਂ ਸੰਨ 1984 ਵਿਚ ਬਤੌਰ ਰਿਸਰਚ ਸਕਾਲਰ ਓਸਮਾਨੀਆ ਯੂਨੀਵਰਸਿਟੀ ਹੈਦਰਾਬਾਦ ਪੀ.ਐਚ.ਡੀ. ਕਰਨ ਗਿਆ ਤਾਂ ਮੈਨੂੰ ਹਰ ਪਾਸੇ ਤੇਲਗੂ ਭਾਸ਼ਾ ਵਿਚ ਲਿਖੇ ਸਾਈਨ ਬੋਰਡ, ਬੱਸਾਂ ਦੇ ਨੰਬਰ ਤੇ ਰੂਟ ਪਲੇਟਾਂ ਦੇਖ ਕੇ ਬੜਾ ਅਜੀਬ ਲਗਦਾ ਸੀ। ਮੈਨੂੰ ਆਪਣੀ ਹੋਂਦ ਮੇਲੇ ਵਿਚ ਗੁਆਚੇ ਬੰਦੇ ਵਰਗੀ ਲਗਦੀ ਸੀ ਜੋ ਨਾ ਬੋਲ ਕੇ ਤੇ ਨਾ ਹੀ ਲਿਖ ਕੇ ਆਪਣੇ ਟਿਕਾਣੇ ਦਾ ਥਹੁ ਪਤਾ ਦੱਸ ਸਕਦਾ ਸੀ ਪਰ ਜਦੋਂ ਕੁਝ ਸਮੇਂ ਬਾਅਦ ਮੈਂ ਕੰਮ ਚਲਾਊ ਤੇਲਗੂ ਲਿਖਣੀ-ਪੜ੍ਹਨੀ ਸਿੱਖ ਲਈ ਤਾਂ ਮੈਨੂੰ ਸਾਰਾ ਹੈਦਰਾਬਾਦ ਆਪਣਾ ਲੱਗਣ ਲੱਗਾ। ਮੇਰੀ ਇਹ ਪੱਕੀ ਧਾਰਨਾ ਹੈ ਕਿ ਜੇਕਰ ਪੰਜਾਬ ਤੋਂ ਬਾਹਰੋਂ ਆਏ ਵਿਦਿਆਰਥੀ ਇਕ ਸਾਲ ਦੀ ਪੜ੍ਹਾਈ ਕਰਕੇ ਪੰਜਾਬੀ ਵਿਚ ਲੱਗੇ ਬੋਰਡ ਪੜ੍ਹਨ ਅਤੇ ਰੇਹੜੀ ਤੋਂ ਸਬਜ਼ੀਆਂ ਦੇ ਭਾਅ ਪੁੱਛਣ ਜੋਗੇ ਹੀ ਹੋ ਜਾਣ ਤਾਂ ਇਹ ਉਨ੍ਹਾਂ ਦੀ ਇਕ ਵਿਸ਼ੇਸ਼ ਪ੍ਰਾਪਤੀ ਹੋਵੇਗੀ।

ਮੁਢਲੀ ਪੰਜਾਬੀ ਦੀ ਪੜ੍ਹਾਈ ਦਾ ਦੂਜਾ ਪਹਿਲੂ ਸਾਧਨੀ ਹੈ। ਮੁਢਲੀਆਂ ਸਹਾਇਕ ਲੋੜਾਂ ਪੂਰੀਆਂ ਕਰਨ ਦੇ ਵਸੀਲੇ ਵਾਲੀ ਸਾਂਝ। ਇਹ ਲੋੜਾਂ ਭਾਸ਼ਾਈ ਵੀ ਹੋ ਸਕਦੀਆਂ ਹਨ ਅਤੇ ਪਦਾਰਥਕ ਵੀ। ਦੁਨੀਆਂ ਵਿਚ ਹੋਈ ਖੋਜ ਇਹ ਦੱਸਦੀ ਹੈ ਕਿ ਮਾਂ-ਬੋਲੀ ਦੀ ਮੁਹਾਰਤ ਦੀ ਤਕੜੀ ਨੀਂਹ ਹੀ ਦੂਜੀ ਭਾਸ਼ਾ ਨੂੰ ਸਿੱਖਣ ਵਿਚ ਵਧੇਰੇ ਸਹਾਇਕ ਸਾਬਤ ਹੁੰਦੀ ਹੈ। ਪਾਲਸਟਨ ਦੁਆਰਾ ਕੀਤੀ ਖੋਜ ਇਹ ਦੱਸਦੀ ਹੈ ਕਿ ਜਿਨ੍ਹਾਂ ਬੱਚਿਆਂ ਨੇ ਆਪਣੀ ਮਾਂ-ਬੋਲੀ ਫਿਨੀਸ਼ੀ ਸਿੱਖਣ ਤੋਂ ਬਾਅਦ ਸਵੀਡੀ ਭਾਸ਼ਾ ਸਿੱਖੀ, ਉਨ੍ਹਾਂ ਦੀ ਸਵੀਡੀ ਭਾਸ਼ਾ ਦੀ ਪਕੜ ਉਨ੍ਹਾਂ ਵਿਦਿਆਰਥੀ ਨਾਲੋਂ ਕਿਤੇ ਬਿਹਤਰ ਸੀ, ਜਿਨ੍ਹਾਂ ਨੇ ਆਪਣੀ ਮਾਂ-ਬੋਲੀ ਦੇ ਨਾਲ-ਨਾਲ ਹੀ ਸਵੀਡੀ ਭਾਸ਼ਾ ਨੂੰ ਸਿੱਖਿਆ। ਫਿਲੀਪੀਨ ਦੇ ਨਤੀਜੇ ਵੀ ਇਹੀ ਸੰਕੇਤ ਦਿੰਦੇ ਹਨ ਕਿ ਅੰਗਰੇਜ਼ੀ ਉਨ੍ਹਾਂ ਬੱਚਿਆਂ ਦੀ ਹੀ ਚੰਗੀ ਸੀ ਜਿਨ੍ਹਾਂ ਦੀ ਭਾਸ਼ਾਈ ਮੁਹਾਰਤ ਆਪਣੀ ਮਾਂ-ਬੋਲੀ ਵਿਚ ਬਿਹਤਰ ਸੀ। ਕਹਿਣ ਤੋਂ ਭਾਵ ਇਹ ਹੈ ਕਿ ਆਪਣੀ ਮਾਂ-ਬੋਲੀ ਦੀ ਤਕੜੀ ਪਕੜ ਦੂਸਰੀ ਬੋਲੀ ਨੂੰ ਸਿੱਖਣ ਵਿਚ ਅਹਿਮ ਰੋਲ ਅਦਾ ਕਰਦੀ ਹੈ। ਪਰ ਇਹ ਸਾਰਾ ਕੁਝ ਆਪਣੇ-ਆਪ ਹੀ ਵਾਪਰ ਨਹੀਂ ਜਾਂਦਾ, ਇਸ ਨੂੰ ਸਿੱਖਣ ਲਈ ਰਸਮੀ ਸਿਖਲਾਈ ਦੀ ਲੋੜ ਨਹੀਂ ਹੁੰਦੀ ਹੈ। ਭਾਸ਼ਾਈ ਸਿਖਲਾਈ ਦੇ ਚਾਰ ਕਲਾ ਕੌਸ਼ਲ ਹੁੰਦੇ ਹਨ- ਸੁਣਨਾ, ਬੋਲਣਾ, ਪੜ੍ਹਨਾ ਅਤੇ ਲਿਖਣਾ। ਪਹਿਲੇ ਦੋ ਕਲਾ ਕੌਸ਼ਲ ਤਾਂ ਮਾਤ-ਭਾਸ਼ਾਈ ਬੁਲਾਰਾ ਅਚੇਤ ਰੂਪ ਵਿਚ ਬਿਨਾਂ ਕਿਸੇ ਰਸਮੀ ਸਿਖਲਾਈ ਦੇ ਗ੍ਰਹਿਣ ਕਰ ਲੈਂਦਾ ਹੈ ਪਰ ਦੂਜੇ ਦੋ ਕਲਾ ਕੌਸਲ ਸੁਚੇਤ ਰੂਪ ਵਿਚ ਰਸਮੀ ਸਿਖਲਾਈ ਦੁਆਰਾ ਸਿੱਖੇ ਜਾਂਦੇ ਹਨ ਜੋ ਕਿਸੇ ਦੂਸਰੀ ਭਾਸ਼ਾ ਦੀ ਸਿੱਖਿਆ ਦਾ ਆਧਾਰ ਬਣਦੇ ਹਨ। ਇਹ ਮੁਢਲੀ ਪੰਜਾਬੀ ਦੀ ਪੜ੍ਹਾਈ ਦਾ ਇਕ ਅਹਿਮ ਪੱਖ ਹੈ। ਦੂਜਾ ਪੱਖ ਪਦਾਰਥਕ ਲੋੜਾਂ ਦੀ ਪੂਰਤੀ ਅਰਥਾਤ ਰੁਜ਼ਗਾਰ ਨਾਲ ਜੁੜਿਆ ਹੋਇਆ ਹੈ। ਸੱਭਿਆਚਾਰ, ਸੰਚਾਰ ਅਤੇ ਰੁਜ਼ਗਾਰ ਭਾਸ਼ਾ ਦੀ ਸਲਾਮਤੀ ਦੀ ਤ੍ਰਿਵੈਣੀ ਹੁੰਦੇ ਹਨ। ਬਹੁਤੀ ਵਾਰੀ ਇਨ੍ਹਾਂ ਵਿਚ ਸਹੀ ਸੰਤੁਲਨ ਨਹੀਂ ਰਹਿੰਦਾ। ਇਸ ਸਬੰਧੀ ਅਲੱਗ ਚਰਚਾ ਕੀਤੀ ਜਾ ਸਕਦੀ ਹੈ।

ਗ੍ਰੈਜੂਏਸ਼ਨ ਪੱਧਰ ਦੀ ਪੜ੍ਹਾਈ ਉਪਰੰਤ ਬਹੁਤੇ ਵਿਦਿਆਰਥੀਆਂ ਨੇ ਪੰਜਾਬ ਵਿੱਚ ਹੀ ਆਪਣਾ ਕਾਰੋਬਾਰ ਕਰਨਾ ਹੁੰਦਾ ਹੈ। ਜੇਕਰ ਉਨ੍ਹਾਂ ਆਪਣੇ ਕਾਰੋਬਾਰ ਵਿਚ ਨਿਪੁੰਨਤਾ ਹਾਸਲ ਕਰਕੇ ਆਪਣੀ ਆਰਥਿਕ ਹਾਲਤ ਨੂੰ ਸੁਧਾਰਨਾ ਹੈ ਤਾਂ ਇਸ ਕਾਰਜ ਦੀ ਪੂਰਤੀ ਲਈ ਉਨ੍ਹਾਂ ਦੀ ਆਪਣੀ ਮਾਂ-ਬੋਲੀ ਵਿਚ ਮੁਹਾਰਤ ਸਹਾਇਕ ਸਿੱਧ ਹੋ ਸਕਦੀ ਹੈ।

(ਬਾਕੀ ਪੰਨਾ 11 ਤੇ)

## Birth Anniversary : 5th July

# The Sixth Master Har Gobind Nanak

❖ Prof. Puran Singh

**The Affliction of the Soul of the People.**

Guru Arjun Dev was cruelly tortured to death, to the sore affiliction of the soul of the whole people. The devotion they bore to their Master was deep and selfless. While they helplessly witnessed his cruel death, a curse arose from among them, both against the Moghal Empire and against themselves. Now that He had been tortured, of what use was life? Their prospect was annihilation : acceptance of which meant the eventual disappearance from this earth of the type of spiritual humanity created by the Master ; resistance to which meant sorrow, suffering, hunger, and death, for themselves and their children–but, so great was the love of the people for their true king, that all these ills must be endured. So great was now their indignation, that they felt everything they held dear–religion, song, home, love of child and wife–must be sacrificed, and their love for the Guru redeemed. For the first time in the centuries' long enslavement of the Indians by the hordes of barbarous invaders from the near West, there was resistance. Guru Har Gobind, driven by the curse and prayer of the people, unsheathed his shining sword, and declared a holy war against the unrighteous Empire of India. The fire that had come leaping from outside into the camp of peace must be quenched.

Ignorance of the preceding events has led many to believe that Guru Har Gobind waged a war of hatred against the Empire, thus compromising his ideals of spiritual humanity, which were of a life at peace with all creation. It is commonly forgotten that the Guru's heroism that appeared in his character, at this juncture, was not a heroism that kills and murders, but the heroism that dies with a glad heart. It is akin to the heroism of the Sati-woman who dresses herself in the most passionate colours when her husband and lover is dead. It certainly seems incongruous that her self-adornment at that moment should be one of joy and not of mourning; yet those beautiful colours are nothing but the symbol of that flame of devotion which will lead her presently to leap into fire that consumes the body. A similar pure resolution came to the whole Sikh people and to their leader, after the cruel death of Guru Arjun Dev. Theirs was the distinction of military uniform, the wearing of two swords, the riding on a charger, the defiance of mighty powers ; but how few they were, and was it not all the pathetic preparation of a Sati? This is the spirit of the Guru's declaration of war; the rest is mere dusty detail. Here out of the roots of life rises a new Bushido, a pure passion for death in love.

As of old, Bhai Buddha, the hoary-headed saint, placed before Har Gobind the Saili or Ribbon of Renunciation that Nanak wore and gave it to Angad, who gave it to Amardas, who gave it to Ramdas, who gave it to Arjun Dev. Har Gobind said to Bhai Budha, "No, give me two swords to wear instead." He saluted the Saili and put it by. The Master ordered all his men to wear swords, to keep horses, and to make arms : determining to take his disciples through blood and fire, since they wished it. When the command went forth, the disciples were already prepared; and they began bringing offerings of arms—arrows and swords and shields and bows to the Guru. The Sikh people was thence-forward dyed in passionate colours like the Sati-woman, and the whole Sikh world courted death in a spirit similar to the spirit of Yamato of Japan ; that is, not proposing to themselves any clear purpose, sacred or otherwise; but merely for the love that would not suffer them to live in inactivity and submission.

Alarmed by the new pomp of Har Gobind's court a few of the worldly-wise proffered counsel both to Mother Ganga and to old Sikhs like Bhai Buddha, that the Master should be persuaded not to adopt a dangerous militancy. Mother Ganga replied, "He is on the throne of Guru Nanak. His ancestors are with him. My son and his Master can do no wrong. All this is as Heaven ordaineth." Bhai Buddha, moved by the same counsellors or peace, again sought the presence of the Guru, to tell him that these war-like preparations would draw the wrath of the whole empire on their heads, and thus annihilate the Sikh nation. In reply, Guru Har Gobind merely looked at Bhai Buddha, who bowed down, saying, "Thou canst never err. All is right that thou doest." The Guru's mere glance intensified Bhai Buddha's reverence, rejuvenated his faith, and rekindled the passion of his youth. Bhai Buddha, left behind when Guru Har Gobind went from Amritsar, knew no rest ; he breathed prayers to the empty air, conjured up the form of the Guru in imagination, and in Hari Mandar at his feet, singing love songs.

News of those doings soon reached the Emperor Jehangir, Chandu, the arch-enemy of the Sacred House, was still busy. There was now a good deal of evidence for a charge against Har Gobind, of rebellion. The refusal by Arjun Dev to pay the fine imposed on him, was remembered. Guru Har Gobind was at last summoned by the Emperor to Delhi. He came, and saw, and conquered Delhi by dint of his natural majesty. He began living at Delhi as the Emperor's guest. Whenever Jehangir went out into camp, there was a separate tent and camping ground for the Guru.

**The False King and the True King.**

We treasure a beautiful story of a Sikh of Agra who was a humble grass-cutter. The tents of the two kings being pitched side by side in the fields, the poor Sikh approached Jehangir's tent with an offering of two copper pice out of his wages, and desired to know where was "the True King." "Whom do you wish to see?" said Jehangir. "I want to see the True King," said the grass-cutter. "I am the king," said Jehangir. The grass-cutter placed his offerings before him, bowed down to him and rose and said : "O True King! save me thy slave from this sea of darkness, and take me into thy refuge of light that is All-Knowledge." On this the Emperor told him that he was not the king sought, and that the saviour's tent was pitched yonder. The grass-cutter hastily took back his offering, and went running to the Guru.

The queen, Nur Jehan, took a deep interest in the Guru, and had many interviews with him. Also, with the poor frequenting the place he was in much repute as a comforter. During these days, Jehangir fell ill; and, following the barbarous advice of his Hindu ministers, he invited his astrologers to tell

